ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਸੰਮਤ ਨਾਨਕਸ਼ਾਹੀ ੫੫੦ ਸਤੰਬਰ 2018

ਜਿਲਦ ੬੨ ਅੰਕ ੬

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥*
*ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥*
*ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥*
*ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥*
*ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥*
*ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥*
*ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥*
*ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥* *(ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੁਆਰਾ ਅੱਸੂ ਮਹੀਨੇ ਦੀ ਬਹਾਰ ਤੇ ਵਾਤਾਵਰਨ ਦੇ ਪ੍ਰਥਾਇ ਮਨੁੱਖੀ ਆਤਮਾ ਦੀ ਪਰਮਾਤਮਾ ਨਾਲ ਮਿਲਾਪ ਦੀ ਤਾਂਘ ਤੇ ਇਸ ਆਤਮਿਕ ਮਿਲਾਪ ਦੇ ਸੁਖ ਅਨੰਦ ਦਾ ਵਰਣਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਅੱਸੂ ਦੇ ਮਹੀਨੇ ਵਿਚ ਜਦੋਂ ਕਿ ਭਾਦਰੋਂ ਦੇ ਗੁੰਮੇ ਤੇ ਹੁੰਮਸ ਦਾ ਅਣਚਾਹਿਆ ਅਸਰ ਖ਼ਤਮ ਹੋ ਜਾਣ ਕਾਰਨ ਪਿਆਰੇ ਪ੍ਰੀਤਮ ਪ੍ਰਤੀ ਪਿਆਰ ਦਾ ਉਛਾਲਾ ਅੰਤਰ-ਆਤਮੇ 'ਚ ਉਪਜਿਆ ਹੈ, ਮਿਲਾਪ ਦੀ ਤਾਂਘ ਉਪਜੀ ਹੈ ਕਿ ਪਿਆਰੇ ਨੂੰ ਜਿਵੇਂ-ਕਿਵੇਂ ਮਿਲਿਆ ਜਾਵੇ। ਮਨ ਅਤੇ ਸਰੀਰ ਅਰਥਾਤ ਸਮੁੱਚੇ ਇਨਸਾਨੀ ਵਜੂਦ ਵਿਚ ਪਿਆਰੇ ਦੇ ਦੀਦਾਰ ਦੀ ਤ੍ਰੇਹ ਡੂੰਘੀ ਹੋਈ ਹੈ। ਹੇ ਮੇਰੀ ਮਾਂ! ਕੋਈ ਆ ਕੇ ਮੈਨੂੰ ਮੇਰਾ ਪਿਆਰਾ ਪ੍ਰੀਤਮ ਮਿਲਾ ਦੇਵੇ! ਸੰਤ ਭਾਵ ਪ੍ਰਭੂ ਨਾਲ ਮਿਲਾਪ ਹਾਸਲ ਕਰ ਚੁੱਕੇ ਰੂਹਾਨੀ ਜੀਊੜੇ ਕੋਲ ਹੀ ਅਜਿਹੀ ਸਮਰੱਥਾ ਹੈ ਅਰਥਾਤ ਸੱਚਾ ਗੁਰੂ ਹੀ ਮੇਰੀ ਸਹਾਇਤਾ ਕਰ ਸਕਦਾ ਹੈ ਇਸ ਵਾਸਤੇ ਮੈਂ ਇਸ ਮਹੀਨੇ ਦੀ ਮਿੱਠੀ ਬਹਾਰ ਤੇ ਰਸੀਲੇ ਵਾਤਾਵਰਨ ਦਾ ਲਾਭ ਲੈਂਦੀ ਹੋਈ ਜਾ ਕੇ ਉਸ ਦੇ ਚਰਨਾਂ ਨਾਲ ਜੁੜਦੀ ਹਾਂ! ਪਰਮਾਤਮਾ ਪਿਆਰੇ ਤੋਂ ਬਿਨਾ ਸੁਖ ਅਨੰਦ ਲੱਭਣ ਦੀ ਹੋਰ ਕੋਈ ਜਗ੍ਹਾ ਵੀ ਤਾਂ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪਿਆਰੇ ਦੇ ਨਾਮ ਦਾ ਰਸ ਚੱਖ ਲਿਆ ਹੈ ਉਹ ਰੱਜ ਗਏ। ਉਹ ਆਪਾ-ਭਾਵ ਛੱਡ ਕੇ ਇਹੀ ਅਰਜ਼ ਕਰਦੇ ਹਨ ਕਿ ਹੇ ਮਾਲਕ ਜੀਓ, ਸਾਨੂੰ ਆਪਣੇ ਦਾਮਨ ਨਾਲ ਲਾ ਲਵੋ। ਜਿਹੜੀਆਂ ਜੀਵ-ਇਸਤਰੀਆਂ ਨੂੰ ਪਰਮਾਤਮਾ ਰੂਪੀ ਪਿਆਰਾ ਸੱਜਣ ਪਤੀ ਮਿਲ ਜਾਂਦਾ ਹੈ ਉਹ ਮੁੜ ਉਸ ਤੋਂ ਕਦੇ ਵੀ ਵਿਛੋੜਾ ਨਹੀਂ ਪੈਣ ਦਿੰਦੀਆਂ। ਅੰਤ ਵਿਚ ਸਤਿਗੁਰੂ ਜੀ ਸਾਡੀ ਅਧਿਆਤਮਿਕ ਅਗਵਾਈ ਕਰਦੇ ਹੋਏ ਇਹ ਸਿੱਟਾ ਬਖ਼ਸ਼ਿਸ਼ ਕਰਦੇ ਹਨ ਕਿ ਮਾਲਕ ਤੋਂ ਬਿਨਾ ਹੋਰ ਕੋਈ ਦੂਸਰਾ ਸਹਾਈ ਹੋਣ ਵਾਲਾ ਇਸ ਸੰਸਾਰ 'ਤੇ ਨਹੀਂ ਹੈ, ਇਸ ਤੱਥ ਨੂੰ ਜਾਣ ਕੇ ਮੈਂ ਉਸ ਮਾਲਕ ਦੀ ਸ਼ਰਨ ਵਿਚ ਹਾਂ। ਜਿਨ੍ਹਾਂ ਜੀਵ ਇਸਤਰੀਆਂ ਉੱਪਰ ਹਰੀ ਰੂਪੀ ਰਾਜੇ ਦੀ ਮਿਹਰ ਦੀ ਨਜ਼ਰ ਹੁੰਦੀ ਹੈ ਉਹ ਮਨੁੱਖਾ ਜੀਵਨ ਰੂਪੀ ਅੱਸੂ ਦੇ ਮਹੀਨੇ ਵਿਚ ਸੁਖੀ ਵੱਸਦੀਆਂ ਹਨ। ■

ਸੰਪਾਦਕੀ ਲੇਖ . . .

# ਸੇਵਕ ਕੀ ਓੜਕਿ ਨਿਬਹੀ ਪ੍ਰੀਤਿ

*-ਸਤਵਿੰਦਰ ਸਿੰਘ ਫੂਲਪੁਰ**

*ਸਿੱਖੀ ਦੀ ਗੁਲਜ਼ਾਰ ਅੰਦਰ ਝਾਤ ਮਾਰਿਆਂ ਵੱਖ-ਵੱਖ ਗੁਣਾਂ ਨਾਲ ਭਰਪੂਰ ਗੁਰੂ ਚਰਨਾਂ ਦੇ ਭੌਰੇ ਦੀਦਾਰ ਦਿੰਦੇ ਹਨ। ਗੁਰੂ ਪ੍ਰੇਮ ਵਿਚ ਭਿੱਜੇ ਇਨ੍ਹਾਂ ਗੁਰਸਿੱਖ ਭੌਰਿਆਂ ਵਿੱਚੋਂ ਕੋਈ ਸਿਮਰਨ ਦਾ ਰਸ ਮਾਣ ਰਿਹਾ ਹੈ, ਕੋਈ ਸੇਵਾ ਦਾ, ਕੋਈ ਸਾਹਿਤ ਦਾ ਤੇ ਕੋਈ ਸੂਰਬੀਰਤਾ ਦਾ। ਇਹ ਸਾਰੇ ਗੁਰਸਿੱਖ ਜੀਉੜੇ ਆਪਣੇ ਆਪ ਵਿਚ ਕਮਾਲ ਹਨ, ਸਿਖ਼ਰ ਹਨ, ਦੁਨੀਆ ਦੇ ਇਤਿਹਾਸ ਅੰਦਰ ਇਨ੍ਹਾਂ ਦਾ ਕੋਈ ਸਾਨੀ ਨਹੀਂ। ਅਜਿਹੇ ਗੁਰਸਿੱਖ ਧਰਮ ਕੌਮ ਦਾ ਮਾਣ ਹਨ, ਇਨ੍ਹਾਂ ਦੀ ਕਰਨੀ ਨੂੰ ਯਾਦ ਕਰ ਕੇ ਕੌਮ ਦੇ ਵਾਰਸਾਂ ਨੂੰ ਫ਼ਖ਼ਰ ਮਹਿਸੂਸ ਹੁੰਦਾ ਹੈ।*

*ਸਿੱਖੀ ਪਰਵਾਰ ਦੇ ਹਰੇਕ ਮੈਂਬਰ ਨੂੰ ਇਸ ਗੱਲ ਦਾ ਮਾਣ ਹੈ ਕਿ ਉਹ ਜਿਸ ਸਿੱਖੀ ਪਰਵਾਰ ਦੇ ਮੈਂਬਰ ਹਨ ਤੇ ਜਿਸ ਗੁਰਮਤਿ ਵਿਚਾਰਧਾਰਾ ਦੇ ਧਾਰਨੀ ਹਨ ਉਹ ਜੀਵਨ ਨੂੰ ਨਿਖਾਰਨ, ਸਵਾਰਨ ਅਤੇ ਆਦਰਸ਼ਕ ਬਣਾਉਣ ਵਾਲੀ ਹੈ।* ***ਧੰਨੁ ਧੰਨੁ ਗੁਰਸਿੱਖ ਵੰਸੁ ਹੈ ਧੰਨੁ ਗੁਰਮਤਿ ਨਿਧਿ ਖਟੈ*** *ਅਸਲ ਵਿਚ ਇਹ ਮਾਣ ਤਾਂ ਉਨ੍ਹਾਂ ਸ਼ਖ਼ਸੀਅਤਾਂ ਨੂੰ ਹਾਸਲ ਹੋਇਆ ਹੈ ਜਿਨ੍ਹਾਂ ਨੇ ਇਹ ਨਿਰਮਲ ਵਿਚਾਰਧਾਰਾ ਜੀਅ ਕੇ ਆਪਣੇ ਜੀਵਨ ਨੂੰ ਆਦਰਸ਼ਕ ਬਣਾ ਲਿਆ। ਗੁਰਮਤਿ ਜੀਵਨ-ਜਾਚ ਦੀ ਖੁਸ਼ਬੋਈ ਉਨ੍ਹਾਂ ਦੇ ਕਰਮਾਂ ਰਾਹੀਂ ਸੰਸਾਰ ਅੰਦਰ ਪ੍ਰਗਟ ਹੋ ਗਈ। ਅਜਿਹੀ ਹੀ ਇਕ ਸ਼ਖ਼ਸੀਅਤ ਹਨ— ਭਾਈ ਘਨ੍ਹੱਈਆ ਜੀ। ਜਦੋਂ ਵੀ ਸੇਵਾ ਦੀ ਗੱਲ ਚੱਲੇ ਤਾਂ ਭਾਈ ਘਨ੍ਹੱਈਆ ਜੀ ਦੀ ਕਮਰ ਪਿੱਛੇ ਮਸ਼ਕ ਪਾ ਕੇ ਪਾਣੀ ਪਿਲਾਉਂਦਿਆਂ ਦੀ ਤਸਵੀਰ ਅੱਖਾਂ ਸਾਹਮਣੇ ਆ ਜਾਂਦੀ ਹੈ। ਭਾਈ ਘਨ੍ਹੱਈਆ ਜੀ ਅਤੇ ਸੇਵਾ ਇਕ-ਦੂਸਰੇ ਵਿਚ ਇਸ ਤਰ੍ਹਾਂ ਓਤਪੋਤ ਹਨ ਮਾਨੋ ਜਿਵੇਂ ਭਾਈ ਘਨ੍ਹੱਈਆ ਜੀ ਹੀ ਸੇਵਾ ਹੈ ਅਤੇ ਸੇਵਾ ਹੀ ਭਾਈ ਘਨ੍ਹੱਈਆ ਜੀ ਹੈ। ਗੁਰਮਤਿ ਵਿਚ ਦਰਸਾਏ ਸੇਵਾ ਦੇ ਆਦਰਸ਼ ਨੂੰ ਪ੍ਰਵਾਨ ਚੜ੍ਹਨ ਲਈ ਸੇਵਕ ਵਿਚ ਕਿਹੜੇ-ਕਿਹੜੇ ਗੁਣ ਹੋਣੇ ਚਾਹੀਦੇ ਹਨ, ਇਸ ਦੀ ਮਿਸਾਲ ਹਨ— ਭਾਈ ਘਨ੍ਹੱਈਆ ਜੀ। ਅਜਿਹੇ ਗੁਰਸਿੱਖਾਂ ਦੀ ਗੁਰਮਤਿ ਰੀਤ ਅਤੇ ਗੁਰੂ ਪ੍ਰੀਤ ਵੇਖ ਕੇ ਮਨ ਅੰਦਰ ਚਾਓ ਪੈਦਾ ਹੁੰਦਾ ਹੈ ਅਤੇ ਇਨ੍ਹਾਂ ਦੀ ਕਰਨੀ ਨੂੰ ਜਗਤ ਅੰਦਰ ਪ੍ਰਗਟ ਕਰਨ ਦਾ ਆਪਣਾ ਫ਼ਰਜ਼ ਵੀ ਯਾਦ ਆਉਂਦਾ ਹੈ।*

*ਭਾਈ ਘਨ੍ਹੱਈਆ ਜੀ ਸੇਵਾ-ਸਿਮਰਨ ਅਤੇ ਸੂਰਮਤਾਈ ਦਾ ਸੁਮੇਲ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਰਹਿ ਕੇ ਭਾਈ ਸਾਹਿਬ ਦੀ ਅਵਸਥਾ* ***ਪੀਰ ਮੁਰੀਦਾਂ ਪਿਰਹੜੀ ਦੁਬਿਧਾ ਨਾ ਸੁਖਾਵੈ***

*ਮੋ: +੯੧੯੯੧੪੪-੧੯੪੮੪

*ਵਾਲੀ ਬਣ ਚੁੱਕੀ ਸੀ। ਗੁਰੂ ਸਾਹਿਬਾਨ ਦੀ ਪ੍ਰੀਤ ਨੇ ਭਾਈ ਸਾਹਿਬ ਦੇ ਅੰਦਰੋਂ ਦੁਬਿਧਾ, ਦੁਈ-ਦ੍ਵੈਸ਼ ਨੂੰ ਖਤਮ ਕਰ ਕੇ* ***ਸਗਲੇ ਦੀਸਹਿ ਮੀਤ ਪਿਆਰੇ*** *ਵਾਲੀ ਅਵਸਥਾ ਦੇ ਮਾਲਕ ਬਣਾ ਦਿੱਤਾ ਸੀ, ਇਸ ਲਈ ਭਾਈ ਘਨੱਈਆ ਜੀ ਨੂੰ ਜੰਗ ਦੇ ਮੈਦਾਨ ਅੰਦਰ ਜਲ ਦੀ ਸੇਵਾ ਕਰਦੇ ਸਮੇਂ ਕੋਈ ਵੀ ਬਿਗਾਨਾ ਨਜ਼ਰ ਨਹੀਂ ਸੀ ਆਉਂਦਾ।*

*ਜੰਗ ਦੇ ਮੈਦਾਨ ਵਿਚ ਭਾਈ ਘਨੱਈਆ ਜੀ ਦੁਆਰਾ ਬਿਨਾ ਦੁਸ਼ਮਣ ਮਿੱਤਰ ਦੇ ਵਿਤਕਰੇ ਤੋਂ ਸਭਨਾ ਨੂੰ ਪਾਣੀ ਪਿਆਉਣਾ ਗੁਰਮਤਿ ਫ਼ਲਸਫ਼ੇ ਦੀ ਤਰਜਮਾਨੀ ਹੈ। ਇਹ ਗੁਰੂ ਆਸ਼ੇ ਨਾਲ ਗੁਰਮਤਿ ਸਿਧਾਂਤਾਂ ਦੇ ਪ੍ਰਗਟਾਅ ਲਈ ਵਰਤਿਆ ਦੈਵੀ ਕਰਮ ਹੈ, ਕਿਉਂਕਿ ਜੰਗ ਦੇ ਮੈਦਾਨ ਵਿਚ ਕੋਈ ਵੀ ਦੁਸ਼ਮਣ ਨਹੀਂ, ਦੁਸ਼ਮਣ ਕੇਵਲ ਬਦੀ ਹੈ, ਅਸੁਰੀ ਬਿਰਤੀ ਦੁਸ਼ਮਣ ਹੈ। ਅਸੁਰੀ ਬਿਰਤੀਆਂ ਦਾ ਸੰਘਾਰ ਕਰਨਾ ਹੀ ਦਸਮੇਸ਼ ਪਿਤਾ ਜੀ ਦੇ ਸੰਘਰਸ਼ ਦਾ ਮੰਤਵ ਹੈ। ਭਾਈ ਘਨੱਈਆ ਜੀ ਦਾ ਜੰਗ ਦੇ ਮੈਦਾਨ ਵਿਚ ਬਿਨਾ ਵਿਤਕਰੇ ਮੁਸਲਮਾਨ ਸਿਪਾਹੀਆਂ ਨੂੰ ਵੀ ਪਾਣੀ ਪਿਲਾਉਣਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਇਸ ਕਰਮ ਬਦਲੇ ਭਾਈ ਸਾਹਿਬ ਨੂੰ ਸ਼ਾਬਾਸ਼ ਰੂਪ ਵਿਚ ਪ੍ਰਵਾਨਗੀ ਗੁਰਮਤਿ ਦੇ ਆਸ਼ੇ* ***ਸਭੇ ਸਾਝੀਵਾਲ ਸਦਾਇਨਿ*** *ਅਤੇ* ***ਨਾ ਕੋ ਬੈਰੀ ਨਹੀ ਬਿਗਾਨਾ*** *ਦੀ ਪ੍ਰੋੜਤਾ ਹੈ। ਗੁਰੂ ਸਾਹਿਬਾਨ ਦਾ ਉਦੇਸ਼ ਸਾਰੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈਣਾ ਹੈ। ਸਭਨਾ ਨੂੰ ਪਿਆਰ ਕਰਨਾ ਹੈ।*

*ਜੰਗ ਵਿਚ ਕਿਸੇ ਦੀ ਜਾਨ ਚਲੀ ਜਾਣੀ ਜਾਂ ਸਰੀਰਾਂ ਦਾ ਨਾਸ਼ ਹੋਣਾ ਇਹ ਸੁਭਾਵਿਕ ਹੈ, ਪਰੰਤੂ ਇਸੇ ਸਮੇਂ ਭਾਈ ਘਨੱਈਆ ਜੀ ਦਾ ਸਭਨਾ ਨੂੰ ਜਲ ਛਕਾਉਣਾ ਅਤੇ ਗੁਰੂ ਜੀ ਦੇ ਹੁਕਮ ਅਨੁਸਾਰ ਜ਼ਖ਼ਮੀਆਂ ਦੀ ਮਲ੍ਹਮ-ਪੱਟੀ ਕਰਨੀ ਗੁਰਮਤਿ ਦੇ ਅਸਲ ਮੰਤਵ* ***ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ*** *ਦਾ ਪ੍ਰਗਟਾਵਾ ਤੇ ਮਨੁੱਖੀ ਸੇਵਾ ਦੀ ਆਦਰਸ਼ਕ ਮਿਸਾਲ ਹੈ। ਭਾਈ ਘਨੱਈਆ ਜੀ ਆਪਣੀ ਇਸ ਸੇਵਾ ਕਰਕੇ ਸਦਾ ਲਈ ਅਮਰ ਹੋ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਮਿਲੀ ਬਖ਼ਸ਼ਿਸ਼ ਤੇ ਅਸੀਸ ਸਦਕਾ ਭਾਈ ਘਨੱਈਆ ਜੀ ਨੇ ਆਪਣਾ ਸਾਰਾ ਜੀਵਨ ਸੇਵਾ ਸਿਮਰਣ ਵਿਚ ਹੀ ਗੁਜ਼ਾਰਿਆ। ਆਖਰੀ ਸਮੇਂ ਭਾਈ ਸਾਹਿਬ ਜੀ ਕੀਰਤਨ ਸਰਵਣ ਕਰਦੇ ਹੋਏ ਕੀਰਤਨ ਵਿਚ ਹੀ ਸਦਾ ਲਈ ਅਭੇਦ ਹੋ ਗਏ:*

***ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ॥***
***ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ॥੧॥***
***ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥***
***ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥ (ਪੰਨਾ ੧000)***

*ਭਾਈ ਘਨੱਈਆ ਜੀ ਦੇ ਉੱਚੇ-ਸੁੱਚੇ ਜੀਵਨ ਅਤੇ ਮਨੁੱਖੀ ਸੇਵਾ ਦੇ ਆਦਰਸ਼ ਨੂੰ ਵਿਸ਼ਵ ਭਰ ਵਿਚ ਪ੍ਰਚਾਰਨ ਦੀ ਲੋੜ ਹੈ ਤਾਂ ਜੋ ਮਨੁੱਖਤਾ ਅੰਦਰ ਪਨਪ ਰਹੇ ਆਪਸੀ*

*ਵੈਰ-ਵਿਰੋਧ, ਈਰਖਾ, ਝਗੜੇ ਆਦਿ ਨੂੰ ਖਤਮ ਕਰ ਕੇ ਪ੍ਰੇਮ, ਮੁਹੱਬਤ ਅਤੇ ਆਪਸੀ ਭਰਾਤਰੀ ਭਾਵ ਪੈਦਾ ਕੀਤਾ ਜਾ ਸਕੇ। ਵਰਤਮਾਨ ਵਿਚ ਦੁਨੀਆ ਸਾਹਮਣੇ ਇਹ ਸੁਨੇਹਾ ਪਹੁੰਚਾਉਣ ਦੀ ਵੀ ਲੋੜ ਹੈ ਕਿ ਜਿਸ ਰੈੱਡ ਕਰਾਸ ਸੰਸਥਾ ਨੂੰ ਮਨੁੱਖੀ ਸੇਵਾ ਦੀ ਸੰਸਥਾ ਮੰਨਿਆ ਜਾਂਦਾ ਹੈ ਇਸ ਦੇ ਅਸਲ ਬਾਨੀ ਤਾਂ ਭਾਈ ਘਨੱਈਆ ਜੀ ਹਨ। ਇਹ ਗੱਲ ਪੂਰੀ ਦੁਨੀਆ ਨੂੰ ਸਵੀਕਾਰ ਕਰਨੀ ਪਵੇਗੀ ਕਿਉਂਕਿ ਇਤਿਹਾਸ ਇਸ ਗੱਲ ਦੀ ਗਵਾਹੀ ਭਰ ਰਿਹਾ ਹੈ ਕਿ ਕਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਿੰਘ ਜੀ ਦੇ ਸਮੇਂ ਜੰਗਾਂ-ਯੁੱਧਾਂ ਦੌਰਾਨ ਭਾਈ ਘਨੱਈਆ ਜੀ ਇਸ ਸਿਧਾਂਤ ਨੂੰ ਵਿਹਾਰਕ ਰੂਪ ਵਿਚ ਨਿਭਾ ਰਹੇ ਹਨ।*

*ਭਾਈ ਘਨੱਈਆ ਜੀ ਦੇ ਜੀਵਨ ਆਦਰਸ਼ ਨੂੰ ਸਨਮੁਖ ਰੱਖ ਕੇ ਭਾਈ ਸਾਹਿਬ ਦਾ ੩੦੦-ਸਾਲਾ ਅਕਾਲ ਚਲਾਣਾ ਦਿਵਸ ਮਨੁੱਖੀ ਸੇਵਾ ਨੂੰ ਸਮਰਪਿਤ ਕਰ ਕੇ ਮਨਾਉਣ ਦੀ ਲੋੜ ਹੈ। ਸੇਵਾ ਦੇ ਖੇਤਰ ਵਿਚ ਭਾਈ ਘਨੱਈਆ ਜੀ ਦਾ ਜਿੰਨਾ ਵੱਡਾ ਯੋਗਦਾਨ ਹੈ, ਉਸ ਨੂੰ ਓਨੇ ਹੀ ਵੱਡੇ ਪੱਧਰ 'ਤੇ ਵਿਸ਼ਵ ਸਾਹਮਣੇ ਪ੍ਰਗਟ ਕਰਨ ਦੀ ਲੋੜ ਹੈ। ਅਜੋਕੇ ਯੁੱਗ ਵਿਚ ਜਿੱਥੇ ਮਨੁੱਖ ਹੀ ਮਨੁੱਖ ਦਾ ਵੈਰੀ ਹੋਇਆ ਪਿਆ ਹੈ, ਸਮੁੱਚਾ ਸੰਸਾਰ ਐਟਮੀ ਬਾਰੂਦ ਦੇ ਢੇਰ ਉੱਤੇ ਬੈਠਾ ਹੋਇਆ ਹੈ, ਉੱਥੇ ਭਾਈ ਘਨੱਈਆ ਜੀ ਦੇ ਸੰਦੇਸ਼ ਨੂੰ ਪਹੁੰਚਾਉਣਾ ਹੋਰ ਵੀ ਲਾਜ਼ਮੀ ਹੈ। ਇਸ ਲਈ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਦੇ ਕੈਂਪ ਲਗਾ ਕੇ, ਸੈਮੀਨਾਰ ਕਰਵਾ ਭਾਈ ਘਨੱਈਆ ਜੀ ਦੇ ਜੀਵਨ ਆਦਰਸ਼ ਤੋਂ ਹਰੇਕ ਸ਼ਖ਼ਸ ਖਾਸ ਕਰਕੇ ਬੱਚਿਆਂ ਅਤੇ ਨੌਜਵਾਨਾਂ ਨੂੰ ਜਾਣੂ ਕਰਵਾਉਣ ਦੀ ਲੋੜ ਹੈ ਤਾਂ ਜੋ ਉਨ੍ਹਾਂ ਅੰਦਰ ਮਨੁੱਖੀ ਸੇਵਾ ਦੀ ਭਾਵਨਾ ਪ੍ਰਬਲ ਹੋ ਸਕੇ। ਸਕੂਲਾਂ, ਕਾਲਜਾਂ, ਯੂਨੀਵਰਸਿਟੀ ਦੇ ਪਾਠਕ੍ਰਮਾਂ ਵਿਚ ਬਾਕਾਇਦਾ ਭਾਈ ਘਨੱਈਆ ਜੀ ਦੀ ਜੀਵਨੀ ਨੂੰ ਸ਼ਾਮਲ ਕਰਨ/ਕਰਾਉਣ ਦੇ ਯਤਨ ਕਰਨੇ ਚਾਹੀਦੇ ਹਨ।*

*ਇਸ ਮੰਤਵ ਲਈ ਭਾਈ ਘਨੱਈਆ ਜੀ ਦੇ ੩੦੦-ਸਾਲਾ ਅਕਾਲ ਚਲਾਣਾ ਦਿਵਸ ਨੂੰ ਸਮਰਪਿਤ 'ਗੁਰਮਤਿ ਪ੍ਰਕਾਸ਼' ਦਾ ਵਿਸ਼ੇਸ਼ ਅੰਕ ਭਾਈ ਘਨੱਈਆ ਜੀ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਇਸ ਵਿਚ ਵੱਖ-ਵੱਖ ਵਿਦਵਾਨਾਂ ਪਾਸੋਂ ਵੱਖ-ਵੱਖ ਲੇਖ ਲਿਖਵਾ ਕੇ ਪ੍ਰਕਾਸ਼ਿਤ ਕੀਤੇ ਗਏ ਹਨ। ਸਾਨੂੰ ਆਸ ਹੈ ਕੇ ਇਸ ਉੱਦਮ ਦੇ ਸਦਕਾ ਪਾਠਕ-ਜਨ ਭਾਈ ਘਨੱਈਆ ਜੀ ਦੇ ਆਦਰਸ਼ਕ ਜੀਵਨ ਬਾਰੇ ਪੜ੍ਹ ਕੇ ਲਾਹਾ ਹਾਸਲ ਕਰਨਗੇ।*

■

# ਸੇਵਾ-ਸਿਮਰਨ ਤੇ ਸੂਰਬੀਰਤਾ ਦੇ ਸਿਰਤਾਜ : ਭਾਈ ਘਨੱਈਆ ਜੀ

*-ਡਾ. ਰੂਪ ਸਿੰਘ**

ਸੇਵਾ-ਸਿਮਰਨ ਦੋ ਅਲੱਗ ਸੰਕਲਪ ਤੇ ਸਿਧਾਂਤ ਹਨ ਪਰ ਦੋਨਾਂ ਨੂੰ ਅਲੱਗ ਵੀ ਨਹੀਂ ਕੀਤਾ ਜਾ ਸਕਦਾ। ਸੇਵਾ ਕਰਨ ਵਾਲਾ ਸਿਮਰਨ ਅਭਿਆਸੀ ਵੀ ਹੋਵੇਗਾ ਤੇ ਸਿਮਰਨ ਕਰਨ ਵਾਲਾ ਜੇਕਰ ਸੇਵਾ ਨਹੀਂ ਕਰਦਾ ਤਾਂ ਸਿਮਰਨ ਦਾ ਢੋਂਗ ਕਰ ਰਿਹਾ ਹੈ। ਕਿਸੇ ਦੀ ਯਾਦ ਵਿਚ ਜੁੜ ਕੇ ਹੀ ਸੇਵਾ ਕੀਤੀ ਜਾ ਸਕਦੀ ਹੈ, ਜੋ ਜੁੜਿਆ ਨਹੀਂ ਉਹ ਸੇਵਾ ਨੂੰ ਸੰਪੂਰਨ ਰੂਪ ਵਿਚ ਸਮਰਪਿਤ ਨਹੀਂ। ਸੁਕ੍ਰਿਤ-ਸੇਵਾ ਹੈ, ਸੰਪੂਰਨ ਸਮਰਪਣ ਸਿਮਰਨ ਹੈ। ਸੇਵਾ-ਸਿਮਰਨ ਕਿਸੇ ਆਦਰਸ਼ ਦੀ ਪ੍ਰਾਪਤੀ ਵਾਸਤੇ ਹੀ ਕੀਤਾ ਜਾ ਸਕਦਾ ਹੈ। ਸਿਮਰਨ ਅਭਿਆਸੀ ਹੀ ਸੇਵਾ ਨੂੰ ਸਮਰਪਿਤ ਹੁੰਦੇ ਹਨ। ਸੇਵਾ ਕਰਨ ਵਾਲੇ ਦੇ ਹੱਥ-ਪੈਰ ਤਨ ਕਾਰ ਵੱਲ ਤੇ ਚਿਤ-ਕਰਤੇ-ਕਰਤਾਰ ਵਿਚ ਹੁੰਦਾ ਹੈ। ਉਹ ਖਾਣ-ਪੀਣ, ਸੌਣ-ਬੋਲਣ ਦਾ ਸੰਜਮੀ ਹੁੰਦਾ ਹੈ। ਸੇਵਾ ਦਾ ਖੇਤਰ ਭਾਵੇਂ ਕੋਈ ਹੋਵੇ। ਸੇਵਾ ਕਿਵੇਂ ਕੀਤੀ ਜਾ ਰਹੀ ਹੈ? ਇਹ ਵੀ ਮਹੱਤਵਪੂਰਨ ਨਹੀਂ। ਮਹੱਤਵਪੂਰਨ ਇਹ ਹੈ ਕਿ ਤੁਸੀਂ ਕਿਤਨਾ ਜੁੜ ਕੇ, ਸਿਮਰਨ-ਸਮਰਪਣ ਭਾਵਨਾ ਵਿਚ ਸੇਵਾ ਕਰ ਰਹੇ ਹੋ। ਸੇਵਾ-ਸਿਮਰਨ ਵਿਚ ਜੁੜ ਕੇ, ਤੁਸੀਂ ਆਪਣੇ ਆਪ ਨੂੰ ਭੁਲਾ ਚੁੱਕੇ ਹੋ! ਲੋਕ ਤੁਹਾਡੇ ਬਾਰੇ, ਤੁਹਾਡੇ ਕਾਰਜ-ਖੇਤਰ, ਸੇਵਾ ਬਾਰੇ ਕੀ ਸੋਚਦੇ ਹਨ, ਕੀ ਕਹਿ ਰਹੇ ਹਨ? ਇਸ ਸਭ ਤੋਂ ਸੁਤੰਤਰ ਹੋ- ਸੰਪੂਰਣ ਸਮਰਪਣ ਭਾਵਨਾ ਨਾਲ ਕੀਤੇ ਕਾਰਜ (ਸੇਵਾ) ਹੀ ਫ਼ਲਦਾਇਕ ਤੇ ਸੁਖਦਾਇਕ ਹੈ।

ਪਰ ਇਹ ਕਾਰਜ ਸੂਰਮਿਆਂ, ਸੂਰਬੀਰਾਂ ਦਾ ਹੈ। ਬੁਜ਼ਦਿਲ ਤੇ ਕਾਇਰ ਨਾ ਸੇਵਾ ਕਰ ਸਕਦੇ ਹਨ ਨਾ ਹੀ ਸਿਮਰਨ! ਹਾਂ ਉਹ ਦਿਖਾਵਾ ਕਰ ਸਕਦੇ ਹਨ। ਉਹ ਸੇਵਾ-ਸਿਮਰਨ ਨਾਲ ਦਿਖਾਵਾ ਕਰ ਕੇ ਆਪਣੇ ਆਪ ਨੂੰ ਤੇ ਸਮਾਜ ਨੂੰ ਧੋਖਾ ਦਿੰਦੇ ਹੋਏ ਧੰਦੇ ਤੇ ਧਨ ਵਿਚ ਗ਼ਲਤਾਨ ਹਨ। ਸੇਵਾ-ਸਿਮਰਨ ਨੂੰ ਸਮਰਪਿਤ ਸ਼ਖ਼ਸੀਅਤ ਅੰਤਿਮ ਸੱਚ ਨਾਲ ਜੁੜੀ ਹੁੰਦੀ ਹੈ। ਉਹ ਸਮੇਂ-ਸਥਾਨ ਤੇ ਸਮਕਾਲੀ ਸਮੱਸਿਆ ਤੋਂ ਉੱਪਰ ਉੱਠ ਕੇ ਸਮਰਪਿਤ ਹੋ ਚੁੱਕੇ ਹੁੰਦੇ ਹਨ।

ਸੇਵਾ-ਸਿਮਰਨ ਵਿਚ ਇਕਾਗਰਤਾ ਦੀ ਜ਼ਰੂਰਤ ਹੈ। ਜੋ ਬੁਜ਼ਦਿਲ, ਕਾਇਰ ਤੇ ਡਰਪੋਕ ਮਨੁੱਖ ਨਹੀਂ ਕਰ ਸਕਦੇ। ਡਰਪੋਕ ਮਨੁੱਖ ਤਨ-ਮਨ ਤੋਂ ਕੰਮ-ਚੋਰ ਹੁੰਦਾ ਹੈ। ਸੇਵਾ-ਸਿਮਰਨ ਕਰਨ ਵਾਲਾ ਮਨ ਨੂੰ 'ਜੋਤਿ ਸਰੂਪ' ਮੰਨਦਾ ਹੋਇਆ ਤਨ 'ਤੇ ਵੀ ਕਾਬੂ ਪਾ ਲੈਂਦਾ ਹੈ। ਉਹ ਫਿਰ ਤਨ ਨੂੰ ਵਿਕਾਰਾਂ ਤੋਂ ਮੁਕਤ ਕਰ ਕੇ, ਮੁਕਤੀ

**ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਮਾਰਗ ਦਾ ਪਾਂਧੀ ਬਣ ਜਾਂਦਾ ਹੈ। ਧਰਤੀ ਵਿਚ ਜੋ ਬੀਜ ਬੀਜੇ ਜਾਂਦੇ ਹਨ। ਉਸ ਤਰ੍ਹਾਂ ਫੁੱਲ-ਫ਼ਲ ਮਿਲਦੇ ਹਨ, ਪਰ ਸੇਵਾ ਅਜਿਹਾ ਬੀਜ ਹੈ ਜਿਸ ਨੂੰ ਬੀਜਣ ਵਾਲੇ ਨੂੰ ਸਭ ਫੁੱਲ-ਫ਼ਲ ਪ੍ਰਾਪਤ ਹੁੰਦੇ ਹਨ। ਪਾਵਨ ਕਥਨ ਹੈ:

*ਧਰਤੀ ਬੀਜੈ ਸੁ ਲੁਣੈ ਸਤਿਗੁਰੁ ਸੇਵਾ ਸਭ ਫਲ ਚੂਰੈ।* *(ਵਾਰ ੪੦:੩)*

ਮਨ ਅੱਥਰਾ ਘੋੜਾ ਹੈ, ਜਿਸ ਦੀ ਲਗਾਮ ਨੂੰ ਮਜ਼ਬੂਤੀ ਨਾਲ ਸੂਰਬੀਰ-ਸੂਰਮਾ ਹੀ ਲਗਾਮ ਲਗਾ ਸਕਦਾ ਹੈ। ਜਦ ਮਨ ਵੱਸ ਵਿਚ ਆ ਗਿਆ ਤਾਂ ਫਿਰ ਹਉਮੈਂ-ਹੰਕਾਰ ਨਾਲ ਲੜਿਆ ਜਾ ਸਕਦਾ ਹੈ। ਫਿਰ ਨਿਰਭੈਅ ਹੋ ਕੇ ਲੜਾਈ ਦੇ ਮੈਦਾਨ ਵਿਚ ਵੀ ਸੇਵਾ ਕੀਤੀ ਜਾ ਸਕਦੀ ਹੈ। ਲੜਾਈ ਦੇ ਮੈਦਾਨ ਵਿਚ ਦੁਸ਼ਮਣ-ਦੋਸਤਾਂ ਨੂੰ ਪਾਣੀ ਪਿਆਉਣਾ ਕਹਿ ਦੇਣਾ, ਸੁਣ ਲੈਣਾ, ਸੋਚ ਲੈਣਾ ਬਹੁਤ ਅਸਾਨ ਹੈ, ਪਰ ਅਮਲੀ ਰੂਪ ਵਿਚ ਇਹ ਕਾਰਜ-ਸੇਵਾ ਕੋਈ ਕਲਗੀਧਰ ਦੇ ਚਰਨਾਂ ਨਾਲ ਜੁੜਿਆ ਸੂਰਬੀਰ-ਸੂਰਮਾ ਹੀ ਕਰ ਸਕਦਾ ਹੈ, ਜਿਸ ਦੀ ਪ੍ਰਤੱਖ ਉਦਾਹਰਨ ਹੈ— ਭਾਈ ਸਾਹਿਬ ਭਾਈ ਘਨੱ੍ਹਈਆ ਜੀ।

ਭਾਈ ਘਨੱ੍ਹਈਆ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਵਿਚ ਸੇਵਾ ਕਰਦੇ ਸਨ। ਪਿੰਡ ਸੋਦਰਾ,ਜ਼ਿਲ੍ਹਾ ਗੁਜਰਾਂਵਾਲਾ ਦੇ ਵਸਨੀਕ ਭਾਈ ਘਨੱ੍ਹਈਆ ਜੀ (ਜਨਮ ੧੬੪੮ ਈ.) ਗੁਰੂ-ਘਰ ਦਾ ਪ੍ਰੀਤਵਾਨ ਸ਼ਰਧਾਲੂ ਸਿੱਖ ਸੀ। ਗੁਰੂ-ਘਰ ਵਿਚ, ਗੁਰੂ-ਘਰ ਦੇ ਲੰਗਰ ਵਿਚ ਪਾਣੀ ਢੋਣ ਦੀ ਸੇਵਾ ਇਨ੍ਹਾਂ ਨੇ ਸੰਭਾਲੀ ਸੀ। ਹਰ ਵੇਲੇ ਸੇਵਾ-ਪਿਆਰ 'ਚ ਲੀਨ ਭਾਈ ਘਨੱ੍ਹਈਆ ਜੀ ਸਮਰਪਿਤ ਭਾਵਨਾ ਨਾਲ ਗੁਰੂ-ਘਰ 'ਚ ਆਪਾ ਮਿਟਾ ਚੁੱਕੇ ਸਨ। ਗੁਰਬਾਣੀ ਦਾ ਪਾਵਨ ਕਥਨ ਹੈ:

*ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ॥ (ਪੰਨਾ ੫੩੩)*

ਭਾਈ ਘਨੱ੍ਹਈਆ ਜੀ ਸਿੱਖ ਸੰਸਾਰ ਦੀ ਹਰਮਨ-ਪਿਆਰੀ ਸ਼ਖ਼ਸੀਅਤ ਹਨ ਜਿਨ੍ਹਾਂ ਨੂੰ 'ਰੈੱਡ ਕਰਾਸ' ਦੇ ਬਾਨੀ ਹੋਣ ਦਾ ਸਤਿਕਾਰ ਹਾਸਲ ਹੈ। *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ* ਦੇ ਸਿਧਾਂਤ 'ਤੇ ਅਮਲ ਕਰਦਿਆਂ ਭਾਈ ਘਨੱ੍ਹਈਆ ਜੀ ਨੇ ਗੁਰਮਤਿ ਵਿਚਾਰਧਾਰਾ ਦੇ ਅਮੋਲਕ-ਵਿਲੱਖਣ ਪੱਖ ਨੂੰ ਅਮਲੀ ਰੂਪ 'ਚ ਪ੍ਰਗਟ ਕੀਤਾ। ਜਿਸ ਸਮੇਂ ਸਮਾਜ ਧਰਮ, ਜਾਤ-ਪਾਤ, ਬਰਾਦਰੀ, ਅਮੀਰ-ਗਰੀਬ, ਛੂਤ-ਛਾਤ ਦੀ ਬਿਮਾਰੀ ਨਾਲ ਪੀੜਤ ਸੀ, ਉਸ ਸਮੇਂ *ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ* ਦੀ ਨਿਰਮਲ ਵਿਚਾਰਧਾਰਾ ਨੂੰ ਜੰਗ ਦੇ ਮੈਦਾਨ 'ਚ ਵੀ ਲਾਗੂ ਕਰਨਾ, ਅਕਾਲ ਪੁਰਖ ਦੇ ਦਰ ਤੋਂ ਵਰੋਸਾਈ, ਰੋਮ-ਰੋਮ ਤੋਂ ਸਰਬੰਸਦਾਨੀ ਪਿਤਾ ਨਾਲ ਜੁੜੀ ਹੋਈ-ਰੂਹਾਨੀ ਸ਼ਖ਼ਸੀਅਤ ਭਾਈ ਘਨੱ੍ਹਈਆ ਜੀ ਦੇ ਹਿੱਸੇ ਹੀ ਆਇਆ। ਸੇਵਾ-ਸਿਮਰਨ ਦੇ ਰੂਹਾਨੀ ਸੁਮੇਲ ਨੂੰ ਪ੍ਰਤੱਖ ਕਰ ਦਿਖਾਇਆ ਭਾਈ ਸਾਹਿਬ ਜੀ ਨੇ।

੧੭ਵੀਂ ਸਦੀ ਦੇ ਅੰਤ ਤੇ ੧੮ਵੀਂ ਸਦੀ ਦੇ ਅਰੰਭ ਵਿਚ ਜਿਸ ਤਰ੍ਹਾਂ ਔਰੰਗਜ਼ੇਬ

ਮਨੁੱਖੀ ਸਮਾਨਤਾ ਤੇ ਏਕਤਾ, ਬਰਾਬਰਤਾ ਦੇ ਸਿਧਾਂਤ ਦੀਆਂ 'ਕਾਫ਼ਰਾਂ' ਨੂੰ ਮਾਰ ਕੇ ਧੱਜੀਆਂ ਉਡਾ ਰਿਹਾ ਸੀ, ਦੂਸਰੇ ਪਾਸੇ *ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ* ਦਾ ਉਪਦੇਸ਼ ਭਾਈ ਘਨੱ੍ਹਈਆ ਜੀ ਨੇ ਰਣਤੱਤੇ ਵਿਚ ਦੁਸ਼ਮਣਾਂ-ਦੋਸਤਾਂ ਨੂੰ ਪਾਣੀ ਪਿਲਾਉਣ ਤੇ ਮਲ੍ਹਮ-ਪੱਟੀ ਕਰ *ਸਭੈ ਘਟ ਰਾਮੁ ਬੋਲੈ ਰਾਮਾ ਬੋਲੈ* ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ, ਅਜਿਹਾ ਕਾਰਜ ਕੋਈ ਗੁਰੂ-ਦਰ ਤੋਂ ਵਰੋਸਾਇਆ ਸੂਰਬੀਰ ਬਚਨ ਦਾ ਬਲੀ ਹੀ ਕਰ ਸਕਦਾ ਹੈ।

ਵੈਰ-ਵਿਰੋਧ, ਅਮੀਰ-ਗਰੀਬ, ਧਰਮ-ਜਾਤ, ਰੰਗ-ਨਸਲ, ਦੇਸ਼-ਦੁਨੀਆ ਦੀਆਂ ਦੁਸ਼ਮਣੀਆਂ ਵਖਰੇਵੇਂ ਦਾ ਹੱਲ ਸ਼ਾਂਤੀ ਦੇ ਪੁੰਜ, ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਸੰਦੇਸ਼ ਵਿਚ ਹੀ ਹੈ, ਜਿਸ ਨੂੰ ਭਾਈ ਘਨੱ੍ਹਈਆ ਜੀ ਨੇ ਜ਼ਿੰਦਗੀ ਭਰ ਅਪਣਾਇਆ ਤੇ ਨਿਭਾਇਆ:

*ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥*

*(ਪੰਨਾ ੧੨੯੯)*

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ੧੧ ਨਵੰਬਰ, ੧੬੭੫ ਈ. ਤੋਂ ਪਿੱਛੋਂ ਭਾਈ ਘਨੱ੍ਹਈਆ ਜੀ, ਕਲਗੀਧਰ ਦੀ ਸੇਵਾ 'ਚ ਨਿਰੰਤਰ ਹਾਜ਼ਰ ਰਹਿੰਦੇ। ਟਹਿਲ ਸੇਵਾ ਪਹਿਲਾਂ ਦੀ ਤਰ੍ਹਾਂ ਹੀ ਜਾਰੀ ਰੱਖੀ, ਗੁਰੂ ਦੇ ਲੰਗਰ ਤੇ ਸੰਗਤ ਵਾਸਤੇ ਪਾਣੀ ਢੋਣਾ, ਗੁਰੂ-ਘਰ ਦੇ ਘੋੜਿਆਂ ਦੀ ਦੇਖ-ਭਾਲ ਤੇ ਸੰਭਾਲ ਕਰਨੀ। ਭਾਈ ਘਨੱ੍ਹਈਆ ਜੀ ਦਾ ਇਕ ਬਚਨ: ਗੁਰੂ-ਘਰ ਦੇ ਘੋੜੇ ਨੂੰ ਸੰਬੋਧਿਤ ਹੈ— ਧੰਨ ਹੈਂ ਤੂੰ ਜੋ ਗੁਰੂ ਜੀ ਨੂੰ ਆਪਣੀ ਪਿੱਠ 'ਤੇ ਬਿਠਾ ਜਿੱਥੇ ਉਹ ਚਾਹੁੰਦੇ ਹਨ, ਪਹੁੰਚਾ ਦਿੰਦਾ ਹੈਂ। . . . ਭਾਈ ਘਨੱ੍ਹਈਆ ਜੀ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਗ-ਸਾਥ ਪਾਉਂਟਾ ਸਾਹਿਬ ਦੀ ਰਮਣੀਕ ਧਰਤੀ 'ਤੇ ਵੀ ਵਿਚਰੇ ਤੇ ਭੰਗਾਣੀ ਦੇ ਯੁੱਧ ਦੇ ਚਸ਼ਮਦੀਦ ਗਵਾਹ ਬਣੇ।

ਪਾਉਂਟਾ ਸਾਹਿਬ ਵਾਪਸੀ ਤੋਂ ਭਾਈ ਸਾਹਿਬ ਵੀ ਗੁਰੂ-ਪਰਿਵਾਰ ਦੇ ਨਾਲ ਸ੍ਰੀ ਅਨੰਦਪੁਰ ਸਾਹਿਬ ਆ ਗਏ। ਸ੍ਰੀ ਅਨੰਦਪੁਰ ਸਾਹਿਬ ਦੇ ਆਖਰੀ ਯੁੱਧ ਤੀਕ ਕਲਗੀਧਰ ਦੇ ਚਰਨਾਂ 'ਚ ਸੇਵਾ-ਸਿਮਰਨ 'ਚ ਹਾਜ਼ਰ ਰਹੇ।

ਦੁਬਿਧਾ-ਦਵੈਸ਼ ਤੋਂ ਕੋਹਾਂ ਦੂਰ, ਭਾਈ ਘਨੱ੍ਹਈਆ ਜੀ ਨੇ ਹਉਮੈਂ-ਹੰਕਾਰ ਨੂੰ ਤਿਆਗ, ਮੇਰ-ਤੇਰ ਨੂੰ ਤਿਲਾਂਜਲੀ ਦਿੱਤੀ ਅਤੇ *ਸਭੁ ਕੋ ਮੀਤੁ ਹਮ ਆਪਨ ਕੀਨਾ* ਦੀ ਭਾਵਨਾ ਦੇ ਧਾਰਣੀ ਬਣੇ। ਕਲਗੀਧਰ ਦਸ਼ਮੇਸ਼ ਪਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਭਾਈ ਘਨੱ੍ਹਈਆ ਜੀ ਨੇ ਇਹ ਸੇਵਾ-ਸਿਮਰਨ ਨਿਰੰਤਰ ਜਾਰੀ ਰੱਖਿਆ। ਪਰ ਹੁਣ ਸੇਵਾ-ਸਿਮਰਨ ਦਾ ਖੇਤਰ ਕੇਵਲ ਗੁਰੂ-ਘਰ ਨਹੀਂ ਸੀ, ਸਗੋਂ ਯੁੱਧ ਦੇ ਮੈਦਾਨ ਤੀਕ ਪਹੁੰਚ ਚੁੱਕਾ ਸੀ। ਯੁੱਧ ਦੇ ਮੈਦਾਨ ਵਿਚ ਦੋਸਤ-ਦੁਸ਼ਮਣ ਦੀ ਪਹਿਚਾਣ ਕਰ ਕੇ, ਸੇਵਾ ਨਹੀਂ ਕੀਤੀ ਜਾ ਸਕਦੀ ਤੇ ਨਾ ਹੀ ਦੋਸਤ-ਦੁਸ਼ਮਣ 'ਚ ਵਖਰੇਵਾਂ ਕਰਨ ਵਾਲਾ ਸੇਵਾ-ਸਿਮਰਨ ਕਰ ਸਕਦਾ ਹੈ। ਯੁੱਧ ਦੇ ਮੈਦਾਨ ਵਿਚ ਹਰ ਤਰ੍ਹਾਂ ਦੇ ਹਥਿਆਰਾਂ ਦੀ

ਵਰਤੋਂ ਹੋ ਰਹੀ ਹੁੰਦੀ ਹੈ। ਤੀਰਾਂ, ਨੇਜ਼ਿਆਂ, ਭਾਲਿਆਂ, ਗੋਲੀਆਂ ਦੀ ਬੁਛਾੜ, ਕਿਸੇ ਸਮੇਂ, ਕਿਸੇ ਤਰਫ਼ੋਂ ਵੀ ਆ ਸਕਦੀ ਸੀ ਤੇ ਦੋਸਤ-ਦੁਸ਼ਮਣ ਦਾ ਵਿਤਕਰਾ ਕੀਤੇ ਬਿਨਾ ਕਿਸੇ ਨੂੰ ਜ਼ਖ਼ਮੀ ਕਰ ਜਾਂ ਜਾਨੋ ਮਾਰ ਸਕਦੀ ਹੈ। ਖਾਸ ਕਰਕੇ ਜਦ ਤੁਸੀਂ ਯੁੱਧ ਨਾ ਲੜ ਰਹੇ ਹੋਵੋ, ਦੁਸ਼ਮਣ ਨੂੰ ਵੀ ਤੁਹਾਡੇ ਤੋਂ ਭੈਅ ਨਾ ਹੋਵੇ ਤਾਂ ਇਹ ਖ਼ਤਰਾ ਹੋਰ ਵੀ ਵਧ ਜਾਂਦਾ ਹੈ। ਦੂਸਰਾ ਯੁੱਧ ਦੇ ਮੈਦਾਨ ਵਿਚ ਦੋਸਤਾਂ-ਦੁਸ਼ਮਣਾਂ ਦਾ ਵਖਰੇਵਾਂ ਕੀਤੇ ਬਿਨਾ ਜ਼ਖ਼ਮੀਆਂ ਨੂੰ ਜੀਵਨ ਦਾਨ ਦੇਣ ਵਾਲਾ, ਪਾਣੀ ਪਿਲਾਉਣਾ, ਮਲ੍ਹਮ-ਪੱਟੀ ਕਰਨੀ ਕਿਸੇ ਸੇਵਾ-ਸਿਮਰਨ 'ਚ ਲੀਨ ਸੂਰਮੇ ਦਾ ਹੀ ਕੰਮ ਹੈ। ਭਾਈ ਗੁਰਦਾਸ ਜੀ ਵੀ ਸਪਸ਼ਟ ਕਰਦੇ ਹਨ:

*ਗੁਰ ਸੇਵਾ ਪਰਧਾਨੁ ਸੇਵਕ ਸੂਰ ਹੈ।* *(ਵਾਰ ੩:੧੦)*

ਸੇਵਾ-ਸਿਮਰਨ ਅਤੇ ਸੂਰਬੀਰਤਾ ਦੇ ਸਿਰਤਾਜ ਭਾਈ ਘਨ੍ਹੱਈਆ ਜੀ ਜੋ ਫਿਰ ਅਨੋਖੀ ਵਿਲੱਖਣ ਕਰਤੱਵ ਕਰਦੇ ਘਨੱਈਆ ਰਾਮ ਤੋਂ ਭਾਈ ਘਨ੍ਹੱਈਆ ਜੀ ਦੀ ਉਪਾਧੀ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਪ੍ਰਾਪਤ ਕਰਦੇ ਹਨ।

ਭਾਈ ਘਨ੍ਹੱਈਆ ਜੀ ਨੇ ਇਹ ਸੇਵਾ-ਸਿਮਰਨ ਕਰ ਨਿਰਭਉ-ਨਿਰਵੈਰ ਦੇ ਆਦਰਸ਼ ਨੂੰ ਪ੍ਰਾਪਤ ਕੀਤਾ- ਜਿਨ੍ਹਾਂ ਨੂੰ ਹਰ ਸਿੱਖ ਸਿਜਦਾ ਕਰਦਾ ਹੈ। ਉਨ੍ਹਾਂ ਵੱਲੋਂ ਕੀਤੇ ਇਨ੍ਹਾਂ ਕਾਰਜਾਂ ਤੋਂ ਖੁਸ਼ ਹੋ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣਾ ਅੰਗ-ਬਸਤਰ ਰੁਮਾਲ ਭਾਈ ਸਾਹਿਬ ਜੀ ਨੂੰ ਸਦੀਵੀਂ ਸੁਗਾਤ ਵਜੋਂ ਬਖਸ਼ਿਸ਼ ਕਰਦੇ ਹਨ। ਸਿੱਖ ਜਾਤ-ਗੋਤ, ਵਰਗ-ਵੰਡ 'ਚ ਵਿਸ਼ਵਾਸ ਨਹੀਂ ਰੱਖਦਾ, ਪਰ ਪੁਰਾਤਨ ਹਿੰਦੂ ਰੀਤ ਅਨੁਸਾਰ ਭਾਈ ਘਨ੍ਹੱਈਆ ਜੀ 'ਖੱਤਰੀ' ਗੋਤ ਨਾਲ ਸੰਬੰਧਿਤ ਹਨ। ਹਿੰਦੂਆਂ ਦੇ ਚਾਰ ਵਰਨਾਂ 'ਚੋਂ ਖੱਤਰੀ ਦੂਸਰਾ ਵਰਨ ਹੈ। ਖੱਤਰੀ ਦਾ ਅਰਥ ਵੀ ਯੋਧਾ ਹੈ। ਸੂਰਬੀਰ-ਸੂਰਮਾ ਹੈ ਜੋ ਪਰਜਾ ਨੂੰ ਭੈਅ ਤੋਂ ਮੁਕਤ ਕਰਾਉਂਦਾ ਹੈ- *ਖਤ੍ਰੀ ਸੋ ਜੁ ਕਰਮਾ ਕਾ ਸੂਰੁ॥*

ਭਾਵੇਂ ਕਿ ਗੁਰਮਤਿ ਵਿਚਾਰਧਾਰਾ ਚਾਰ-ਵਰਨਾਂ ਦੀ ਧਾਰਣੀ ਨਹੀਂ, ਇੱਥੇ ਤਾਂ *ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਂਝਾ,* ਦੋਸਤਾਂ-ਦੁਸ਼ਮਣਾਂ ਦੀ ਸੇਵਾ ਕਰ ਕੇ *ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ* ਦੇ ਅਲਾਹੀ ਸੰਦੇਸ਼ ਨੂੰ ਦ੍ਰਿੜ੍ਹ ਕਰਵਾਇਆ- ਭਾਈ ਘਨ੍ਹੱਈਆ ਜੀ ਨੇ! ਭਾਈ ਘਨ੍ਹੱਈਆ ਜੀ ਦੀ ਦਲੇਰੀ, ਦ੍ਰਿੜ੍ਹਤਾ, ਹਿੰਮਤ, ਸਤਿ-ਸੰਤੋਖ, ਸਾਹਸ, ਸ਼ਰਧਾ ਭਾਵਨਾ ਨੇ ਕਲਗੀਧਰ ਦਸ਼ਮੇਸ਼ ਪਿਤਾ ਦੀ ਖੁਸ਼ੀ ਪ੍ਰਾਪਤ ਕਰ ਲਈ। ਭਾਈ ਘਨ੍ਹੱਈਆ ਜੀ ਦੀ ਸੇਵਾ-ਸਿਮਰਨ ਭਾਵਨਾ ਨੂੰ ਸਦੀਵੀ ਸੁਖ-ਅਨੰਦ ਖੇੜੇ ਦੀ ਪ੍ਰਾਪਤੀ ਹੋ ਗਈ। ਕਲਗੀਧਰ ਪਿਤਾ ਨੇ ਇਨ੍ਹਾਂ ਨੂੰ ਸਿੱਖੀ ਦੀ ਪ੍ਰਚਾਰ ਸੇਵਾ ਬਖ਼ਸ਼ਿਸ਼ ਕਰ ਦਿੱਤੀ। ਭਾਈ ਘਨ੍ਹੱਈਆ ਜੀ ਤੋਂ ਸੇਵਾ-ਸਿਮਰਨ ਦੀ ਸੰਪਰਦਾ ਅਰੰਭ ਹੋਈ ਜੋ 'ਸੇਵਾ ਪੰਥੀ' ਦੇ ਨਾਂ 'ਤੇ ਅੱਜ ਵੀ ਸੰਸਾਰ ਵਿਚ ਪ੍ਰਸਿੱਧ ਹੈ। ਸੇਵਾ ਪੰਥੀਆਂ ਦਾ ਮੂਲ ਸਥਾਨ ਡੇਰਾ ਥਲ,

ਸਿੰਧ ਸਾਗਰ ਦੋਆਬਾ ਵਿਚ ਹੈ। ਸਿੰਧ ਸਾਗਰ ਦੋਆਬਾ ਦੇ ਅੰਤਰਗਤ ੧੫੦ ਮੀਲਾਂ ਲੰਮਾਂ ਅਤੇ ੫੦ ਮੀਲ ਚੌੜਾ ਇਕ ਇਲਾਕਾ ਜਿਸ ਨੂੰ ਅਰੰਭ ਵਿਚ ਭਾਈ ਘਨ੍ਹੱਈਆ ਜੀ ਨੇ ਆਪਣੀ ਕਰਮ-ਭੂਮੀ ਬਣਾਇਆ। ਥਲ ਦਾ ਸੰਬੰਧ ਸੁੱਕੀ ਜ਼ਮੀਨ ਨਾਲ ਹੈ। ਪਾਣੀ ਦੀ ਘਾਟ ਨੂੰ ਪੂਰਿਆਂ ਕਰਨਾ ਇਸ ਇਲਾਕੇ ਦੀ ਜ਼ਰੂਰਤ ਸੀ। ਪਾਣੀ ਪਿਲਾਉਣ ਦੀ ਸੇਵਾ ਦਾ ਅਰੰਭ ਇੱਥੋਂ ਹੀ ਹੋ ਸਕਦਾ ਹੈ।

'ਸੇਵਾ ਪੰਥੀ' ਧਰਮ ਦੀ ਕਿਰਤ ਕਰ ਕੇ ਨਿਰਬਾਹ ਕਰਦੇ ਹਨ- ਇਹ ਵਿਹਲੜ ਨਹੀਂ ਹਨ- *ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।* ਦੀ ਪ੍ਰਵਿਰਤੀ ਦੇ ਧਾਰਨੀ ਹਨ। ਵਹਿਮਾਂ-ਭਰਮਾਂ, ਪਾਖੰਡਾਂ ਤੋਂ ਦੂਰ ਸਤ-ਸੰਤੋਖ, ਸੰਜਮ ਦੇ ਧਾਰਣੀ ਹੋ ਸੇਵਾ-ਸਿਮਰਨ ਨੂੰ ਹਰ ਸਮੇਂ ਹਰ ਸਥਾਨ 'ਤੇ ਸਮਰਪਿਤ ਰਹਿੰਦੇ ਹਨ। ਸੇਵਾ ਦਾ ਖੇਤਰ ਭਾਵੇਂ ਸਿਹਤ ਸੇਵਾਵਾਂ, ਵਿੱਦਿਅਕ ਸੇਵਾਵਾਂ, ਹੱਥੀਂ ਸੇਵਾਵਾਂ ਆਦਿ ਹੋਵੇ, ਹੈਨ ਸਭ ਵਿਚ ਮੋਹਰੀ:

*ਸਬਦੁ ਵੀਚਾਰਿ ਗਹਹਿ ਗੁਰ ਸੇਵਾ॥*
*ਮਨਿ ਤਨਿ ਨਿਰਮਲ ਅਭਿਮਾਨ ਅਭੇਵਾ॥* *(ਪੰਨਾ ੯੦੬)*

ਜਿਹੜੇ ਮਨੁੱਖ ਗੁਰੂ ਦੇ ਸ਼ਬਦ ਨੂੰ ਆਪਣੇ ਹਿਰਦੇ ਵਿਚ ਟਿਕਾ ਕੇ ਗੁਰੂ ਨੂੰ ਸਦ ਹਾਜ਼ਰ-ਨਾਜ਼ਰ ਜਾਣਦਿਆਂ-ਗੁਰੂ ਦੇ ਉਪਦੇਸ਼ ਅਨੁਸਾਰ ਸੇਵਾ ਸਿਮਰਨ ਮਾਰਗ ਦੇ ਪਾਂਧੀ ਬਣਦੇ ਹਨ- ਉਹ ਤਨ-ਮਨ ਤੋਂ ਨਿਰਮਲਤਾ-ਪਵਿੱਤਰਤਾ ਨੂੰ ਪ੍ਰਾਪਤ ਕਰ ਕੇ ਹਉਮੈਂ-ਹੰਕਾਰ ਤੋਂ ਮੁਕਤ ਹੋ ਜੀਵਨ-ਮੁਕਤ ਹੋ ਜਾਂਦੇ ਹਨ। ਗੁਰਬਾਣੀ ਵਿਚ ਸਤਿਗੁਰੂ ਜੀ ਸਪਸ਼ਟ ਕਰਦੇ ਹਨ ਕਿ ਜੇਕਰ ਤੂੰ ਸੇਵਾ ਸਿਮਰਨ ਕਰਨਾ ਲੋਚਦਾ ਹੈ ਤਾਂ ਆਪਣਾ ਤਨ-ਮਨ ਗੁਰੂ ਨੂੰ ਭੇਟ ਕਰ ਕੇ ਰਸਨਾ ਨਾਲ ਪਰਮਾਤਮਾ ਦੇ ਨਾਮ ਨੂੰ ਯਾਦ ਕਰ ਫਿਰ ਲੋਕ ਸੇਵਾ ਕਰ ਸਕੇਂਗਾ:

*ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ॥ (ਪੰਨਾ ੫੩੩)*

*ਗੁਰ ਸੇਵਾ ਤੇ ਸਭ ਕੁਲ ਉਧਾਰੇ* ਦੀ ਅਵਸਥਾ ਨੂੰ ਪ੍ਰਾਪਤ ਹੋਏ ਸੇਵਾ-ਸਿਮਰਨ ਦੇ ਸਿਰਤਾਜ— ਸੂਰਬੀਰ ਭਾਈ ਘਨ੍ਹੱਈਆ ਜੀ। *ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ* ਗੁਰੂ ਦੀ ਸ਼ਰਨ ਪਿਆਂ, ਸੇਵਾ ਕੀਤਿਆਂ ਸੰਸਾਰ ਸਮੁੰਦਰ ਤੋਂ ਬੇਦਾਗ ਰਹਿ ਕੇ ਪਾਰ ਹੋ ਜਾਈਦਾ ਹੈ। ਸਤਿਗੁਰੂ ਜੀ ਨੇ ਇਹ ਲਲਕਾਰ ਤੇ ਪੁਕਾਰ ਕੇ ਸਪਸ਼ਟ ਕੀਤਾ ਹੈ। ਸੇਵਾ-ਸਿਮਰਨ ਨੂੰ ਸਮਰਪਿਤ ਸ਼ਖ਼ਸੀਅਤਾਂ ਧਰਮ ਕਮਾਉਂਦੀਆਂ ਹਨ। ਧਰਮ ਨੂੰ ਧੰਦਾ ਨਹੀਂ ਬਣਾਉਂਦੀਆਂ। ਸੇਵਾ-ਸਿਮਰਨ ਸਮੇਂ ਤੋਂ ਸੁਤੰਤਰ ਹੋ ਮਿਣਤੀ-ਗਿਣਤੀ ਤੋਂ ਰਹਿਤ ਹੋ ਕੇ ਕੀਤਾ ਜਾ ਸਕਦਾ ਹੈ। ਗੁਰਮਤਿ ਵਿਚਾਰਧਾਰਾ ਦੇ ਮੂਲ ਸਿਧਾਂਤ ਅਨੁਸਾਰ ਜੋ ਮਨੁੱਖ ਧਰਮ ਦੀ ਕਿਰਤ ਨਹੀਂ ਕਰਦਾ, ਇਕ-ਕਰਤੇ-ਕਰਤਾਰ ਨਾਲ ਜੁੜ ਕੇ ਉਸ ਦੀ ਯਾਦ 'ਚ ਨਹੀਂ ਜੁੜਦਾ ਤੇ *ਆਪਿ ਜਪੈ ਅਵਰਹ ਨਾਮੁ ਜਪਾਵੈ* ਦਾ ਧਾਰਣੀ ਬਣ, ਵੰਡ ਕੇ ਨਹੀਂ ਛਕਦਾ ਉਹ ਤਾਂ 'ਨਾਨਕ ਨਿਰਮਲ ਪੰਥ' ਦਾ ਪਾਂਧੀ

ਸਦਵਾਉਣ ਦਾ ਅਧਿਕਾਰੀ ਨਹੀਂ, ਕੋਈ ਵਿਹਲੜ, ਮੰਗ ਖਾਣਾ, ਪਖੰਡੀ-ਭੇਖਧਾਰੀ ਹੋ ਸਕਦਾ ਹੈ।

ਸੇਵਾ-ਸਿਮਰਨ ਕਰਨ ਵਾਲਾ ਸੂਰਬੀਰ ਬਚਨ ਦਾ ਬਲੀ ਸਮੇਂ ਸਥਾਨ ਦੀਆਂ ਸੀਮਾਵਾਂ ਤੋਂ ਸੁਤੰਤਰ ਹੋ ਜਾਂਦਾ ਹੈ। ਉਸ ਵਾਸਤੇ ਸੇਵਾ-ਸਿਮਰਨ ਦਾ ਸਥਾਨ ਧਰਮ ਮੰਦਰ ਵੀ ਹੋ ਸਕਦਾ ਹੈ ਤੇ ਧਰਮ ਯੁੱਧ ਦਾ ਮੈਦਾਨ ਵੀ, ਇਸ ਤਰ੍ਹਾਂ ਹੀ ਉਸ ਵਾਸਤੇ ਸੇਵਾ ਸਿਮਰਨ ਦਾ ਸਮਾਂ ਅੰਮ੍ਰਿਤ ਵੇਲਾ ਜਾਂ ਸੰਧਿਆ ਦਾ ਸਮਾਂ ਹੀ ਨਹੀਂ ਹੁੰਦਾ, ਸਗੋਂ ਉਹ ਤਾਂ *ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ* ਦਾ ਧਾਰਨੀ ਹੋ ਸਮੇਂ ਤੋਂ ਸੁਤੰਤਰ ਹੋ ਸਮੇਂ ਨੂੰ ਵੀ ਆਪਣੇ 'ਚ ਕਾਬੂ ਕਰ ਲੈਂਦਾ ਹੈ। ਉਸ ਦਾ ਖਾਣ-ਪੀਣ, ਪਹਿਰਾਵਾ ਸਾਦਗੀ ਭਰਪੂਰ ਤੇ ਸੰਜਮੀ ਹੋਵੇਗਾ। ਉਹ *ਅਲਪ ਅਹਾਰ ਸੁਲਾਪ ਸੀ ਨਿੰਦ੍ਰਾ* ਦਾ ਧਾਰਨੀ ਵੀ ਹੋਵੇਗਾ। ਅਜਿਹੀ ਹੀ ਸ਼ਖ਼ਸੀਅਤ ਦੇ ਮਾਲਕ ਹਨ— ਭਾਈ ਘਨ੍ਹੱਈਆ ਜੀ।

੧੭੦੪ ਈ. ਵਿਚ ਕਲਗੀਧਰ ਪਿਤਾ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਹਮੇਸ਼ਾ ਵਾਸਤੇ ਛੱਡ ਦਿੱਤਾ ਤਾਂ ਉਨ੍ਹਾਂ ਭਾਈ ਘਨ੍ਹੱਈਆ ਜੀ ਨੂੰ ਆਪਣੇ ਡੇਰੇ ਪਿੰਡ ਕਵਾਹ ਵਿਚ ਜਾਣ ਦਾ ਆਦੇਸ਼ ਕੀਤਾ। ਸੇਵਾ-ਸਿਮਰਨ ਦੀ ਮੂਰਤ ਕਥਨੀ-ਕਰਨੀ ਦੇ ਸੂਰਮੇ ਭਾਈ ਘਨ੍ਹੱਈਆ ਜੀ ਅੰਤਮ ਸਵਾਸਾਂ ਤਕ ਗੁਰ-ਉਪਦੇਸ਼ ਦ੍ਰਿੜ੍ਹ ਕਰਵਾਉਂਦੇ ਹੋਏ ਕਵਾਹ ਵਿਖੇ ਹੀ ਅਕਾਲ ਪੁਰਖ 'ਚ ਅਭੇਦ ਹੋ ੧੭੧੮ ਈ. 'ਚ ਅਮਰ ਪਦਵੀ ਪ੍ਰਾਪਤ ਕਰ ਗਏ।

*ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ* ਦੇ ਪਾਵਨ ਕਥਨ ਅਨੁਸਾਰ ਕਲਗੀਧਰ ਪਿਤਾ ਨੇ ਭਾਈ ਸਾਹਿਬ ਨੂੰ ਸਿਰਪਾਉ ਦੀ ਬਖ਼ਸ਼ਿਸ਼ ਕਰ ਆਪਣੇ ਚਰਨਾਂ 'ਚ ਅਭੇਦ ਕਰ, *ਰਾਮ ਸੇਵਕ ਭੈ ਰਹਤ ਕੀਨ* ਦੇ ਬਚਨ ਅਨੁਸਾਰ ਦੂਈ-ਦਵੈਸ, ਅਮੀਰ-ਗਰੀਬ, ਜਾਤ-ਪਾਤ ਦਾ ਪਾੜਾ ਪੂਰ ਇਕ ਨਾਲ ਇਕਮਿਕ ਕਰ ਲਿਆ। ਭਾਈ ਘਨ੍ਹੱਈਆ ਜੀ ਹਮੇਸ਼ਾ-ਹਮੇਸ਼ਾ ਵਾਸਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ 'ਚ ਲੀਨ ਹੋ ਗਏ। ਸੇਵਾ-ਸਿਮਰਨ ਦੇ ਫ਼ਲ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ:

*ਗੁਰ ਸੇਵਾ ਦਾ ਫਲੁ ਘਣਾ ਕਿਨਿ ਕੀਮਤਿ ਹੋਈ।* *(ਵਾਰ ੨੭:੨੦)*



# ਭਾਈ ਘਨੱਈਆ ਜੀ

*-ਪ੍ਰੋ. ਪ੍ਰਕਾਸ਼ ਸਿੰਘ**

ਭਾਈ ਘਨੱਈਆ[੧] ਜੀ ਦਾ ਨਾਮ ਲੈਂਦੇ ਹੀ ਸਾਡੇ ਸਾਹਮਣੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਏ ਯੁੱਧਾਂ ਦੇ ਨਜ਼ਾਰੇ ਆ ਜਾਂਦੇ ਹਨ ਅਤੇ ਨਾਲ ਹੀ ਭਾਈ ਸਾਹਿਬ ਮੈਦਾਨ-ਏ-ਜੰਗ ਵਿਚ ਫੱਟੜ ਤੇ ਤਿਹਾਏ ਸਿੱਖਾਂ ਤੇ ਉਨ੍ਹਾਂ ਦੇ ਵੈਰੀਆਂ ਨੂੰ ਇੱਕੋ ਦ੍ਰਿਸ਼ਟੀ ਨਾਲ ਪਾਣੀ ਪਿਲਾਂਦੇ ਦਿਖਾਈ ਦੇਂਦੇ ਹਨ। ਇਹ ਹੈ ਭੀ ਸੁਭਾਵਕ, ਕਿਉਂਕਿ ਭਾਈ ਘਨੱਈਆ ਜੀ ਦੀ ਇਕ ਸਾਖੀ ਜ਼ਿਆਦਾ ਇਤਨੀ ਪ੍ਰਚਲਿਤ ਹੈ ਕਿ ਇਹੋ ਸੰਕਲਪ ਹੀ ਅੱਖਾਂ ਸਾਹਮਣੇ ਆਏਗਾ। ਉਹ ਸਾਖੀ ਇਹ ਹੈ ਕਿ ਕੁਝ ਸਿੱਖਾਂ ਨੇ ਦਸਮੇਸ਼ ਪਿਤਾ ਜੀ ਪਾਸ ਸ਼ਿਕਾਇਤ ਕੀਤੀ ਕਿ ਅਸੀਂ ਦੁਸ਼ਮਣਾਂ ਨੂੰ ਫੱਟੜ ਕਰਦੇ ਹਾਂ ਤੇ ਭਾਈ ਘਨੱਈਆ ਜੀ ਉਨ੍ਹਾਂ ਨੂੰ ਪਾਣੀ ਪਿਲਾ ਕੇ ਮੁੜ ਨੌ-ਬਰ-ਨੌ ਕਰ ਦੇਂਦੇ ਹਨ। ਕਲਗੀਧਰ ਜੀ ਨੇ ਬੁਲਾ ਕੇ ਪੁੱਛਿਆ ਤਾਂ ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਮੈਨੂੰ ਤਾਂ ਕੋਈ ਵੈਰੀ ਨਜ਼ਰ ਹੀ ਨਹੀਂ ਆਉਂਦਾ। ਮੈਨੂੰ ਤਾਂ ਸਭ ਪਾਸੇ ਹਰੀ ਦਾ ਰੂਪ ਦਿੱਸਦਾ ਹੈ। ਗੁਰੂ ਜੀ ਨੇ ਖ਼ੁਸ਼ ਹੋ ਕੇ ਗਲ਼ੇ ਨਾਲ ਲਗਾਇਆ ਤੇ ਹੁਕਮ ਕੀਤਾ ਕਿ ਜਿੱਥੇ ਤੁਸੀਂ ਰਣ-ਭੂਮੀ ਵਿਚ ਫੱਟੜ ਪਿਆਰਿਆਂ ਨੂੰ ਪਾਣੀ ਪਿਲਾਂਦੇ ਹੋ, ਉੱਥੇ ਨਾਲ ਹੀ ਉਨ੍ਹਾਂ ਦੇ ਜ਼ਖ਼ਮਾਂ ਦੀ ਮਲ੍ਹਮ-ਪੱਟੀ ਵੀ ਕਰ ਦਿਆ ਕਰੋ। . . . ਆਦਿ ਆਦਿ।

ਅੱਜਕਲ੍ਹ ਜੰਗ-ਜੁਧ ਦੇ ਸਮੇਂ ਰਣ-ਖੇਤਰ ਵਿਚ ਵੱਖ-ਵੱਖ ਕੌਮਾਂ ਤੇ ਮੁਲਕਾਂ ਦੀਆਂ ਸਭਾ-ਸੁਸਾਇਟੀਆਂ ਜ਼ਖ਼ਮੀ ਹੋਏ ਲੋਕਾਂ ਦੀ ਮਲ੍ਹਮ-ਪੱਟੀ ਕਰਦੀਆਂ ਹਨ ਤੇ ਹੋਰ ਡਾਕਟਰੀ ਸਹਾਇਤਾ ਦਿੰਦੀਆਂ ਹਨ, ਜਿਨ੍ਹਾਂ ਨੂੰ ਕਿ 'ਰੈੱਡ ਕਰਾਸ' ਦਾ ਨਾਮ ਦਿੱਤਾ ਜਾਂਦਾ ਹੈ ਕਿਉਂਕਿ ਲਾਲ (ਰੈੱਡ) ਰੰਗ ਵਿਚ ਜਮ੍ਹਾਂ (ਕਰਾਸ ਭਾਵ +) ਦੇ ਨਿਸ਼ਾਨ ਨੂੰ ਅਪਣਾਅ ਕੇ ਵੱਖ-ਵੱਖ ਦੇਸ਼ਾਂ ਨੇ ਇਸ ਨੂੰ ਅੰਤਰਰਾਸ਼ਟਰੀ ਪੱਧਰ ਦੀ ਮਾਨਤਾ ਦਿੱਤੀ ਹੋਈ ਹੈ। ਇਹ ਮਾਨਤਾ ਜੇਨੇਵਾ ਵਿਚ ੧੮੬੪ ਈ. ਵਿਚ ਹੋਈ ਅਨੇਕ ਦੇਸ਼ਾਂ ਦੀ ਕਨਵੈਨਸ਼ਨ ਦੇ ਫ਼ੈਸਲੇ ਅਨੁਸਾਰ ਹੋਈ। ਇਸ ਫ਼ੈਸਲੇ ਅਨੁਸਾਰ 'ਰੈੱਡ ਕਰਾਸ' ਦੀਆਂ ਸਭਾ-ਸੁਸਾਇਟੀਆਂ ਨੂੰ ਜੰਗ ਵਿਚ ਖਾਸ-ਖਾਸ ਸਹੂਲਤਾਂ ਤੇ ਅਧਿਕਾਰ ਹੁੰਦੇ ਹਨ।

ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧ ੧੭੦੪ ਈ. ਅਤੇ ਇਸ ਤੋਂ ਪਹਿਲਾਂ ਹੋਏ। ਸਪਸ਼ਟ ਹੈ ਕਿ ਜੇਨੇਵਾ ਕਨਵੈਨਸ਼ਨ ਤੋਂ ੧੬੦ ਸਾਲ ਪਹਿਲਾਂ ਭਾਈ ਘਨੱਈਆ ਜੀ ਨੇ ਉਹੋ ਜਿਹੀ ਸੇਵਾ ਅਠਾਰ੍ਹਵੀਂ ਸਦੀ ਦੇ ਸ਼ੁਰੂ ਵਿਚ ਕਰ ਵਿਖਾਈ ਜਿਸ ਦੀ ਲੋੜ ਕਿ ਸੰਸਾਰ ਦੇ ਕਈ ਦੇਸ਼ਾਂ ਨੇ ਮਿਲ ਕੇ ਉੱਨੀਵੀਂ ਸਦੀ ਦੇ ਦੂਜੇ ਅੱਧ ਵਿਚ ਮਹਿਸੂਸ ਕੀਤੀ।

ਸੰਸਾਰ ਦੇ ਇਤਿਹਾਸ ਵਿੱਚੋਂ ਸ਼ਾਇਦ ਕੁਝ ਐਸੀਆਂ ਵਿਅਕਤੀਆਂ ਲੱਭ ਪੈਣ ਜਿਨ੍ਹਾਂ

---

*ਗੁਰਪੁਰਵਾਸੀ*

ਨੇ ਫੱਟੜਾਂ, ਰੋਗੀਆਂ ਤੇ ਜੰਗ-ਯੁੱਧ ਦੇ ਸਮੇਂ ਲੋੜਵੰਦਾਂ ਦੀ ਤਨੋ-ਮਨੋ ਸੇਵਾ ਕੀਤੀ ਹੋਵੇ ਜਿਵੇਂ ਕਿ ਫ਼ਲੋਰੈਂਸ ਨਾਈਟਿੰਗੇਲ (੧੮੨੦-੧੯੧੦ ਈ.) ਨੇ ਜੋ ਕ੍ਰਿਮੀਅਨ ਹਸਪਤਾਲ ਦੀ ਨਰਸ ਸੀ, ਪਰ ਭਾਈ ਘਨੑੱਈਆ ਜੀ ਵਰਗੀ ਸਮ-ਦ੍ਰਿਸ਼ਟੀ ਨਾਲ ਨਿਰਪੱਖ, ਨਿਰਕਪਟ ਤੇ ਨਿਰਛਲ ਸੇਵਾ ਕਿਸੇ ਨਹੀਂ ਕੀਤੀ। ਭਾਈ ਸਾਹਿਬ ਨੇ ਇਹ ਬੇਮਿਸਾਲ ਸੇਵਾ ਓਦੋਂ ਕਰ ਵਿਖਾਈ ਜਦ ਕਿ ਸੰਸਾਰ ਵਿਚ ਇਸ ਪੱਖੋਂ ਅਜੇ ਇਤਨੀ ਜਾਗ੍ਰਤੀ ਨਹੀਂ ਸੀ ਆਈ।

ਸੇਵਾ ਦੇ ਖੇਤਰ ਵਿਚ ਭਾਈ ਘਨੑੱਈਆ ਜੀ ਇਸ ਸਿਖਰ 'ਤੇ ਕਿਵੇਂ ਪਹੁੰਚੇ? ਇਸ ਪਿੱਛੇ ਉਨ੍ਹਾਂ ਦੀ ਇਕ ਲੰਮੀ ਘਾਲ-ਕਮਾਈ ਹੈ ਜੋ ਕਿ ਉਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਰਹਿ ਕੇ ਜਾਂ ਫਿਰ ਉਨ੍ਹਾਂ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਥਾਉਂ-ਥਾਈਂ ਵਿਚਰ ਕੇ ਵੱਖ-ਵੱਖ ਪ੍ਰਕਾਰ ਦੀ ਸੇਵਾ ਕਰ ਕੇ ਪ੍ਰਾਪਤ ਕੀਤੀ। ਭਾਈ ਸਾਹਿਬ ਦੀ ਇਸ ਘਾਲਣਾ ਦਾ ਠੀਕ ਅੰਦਾਜ਼ਾ ਤਾਂ ਹੀ ਲੱਗ ਸਕਦਾ ਹੈ ਜੇ ਅਸੀਂ ਉਨ੍ਹਾਂ ਦੇ ਜੀਵਨ ਤੇ ਜਨਮ ਤੋਂ ਲੈ ਕੇ ਅੰਤ ਤਕ ਇਕ ਨਜ਼ਰ ਮਾਰੀਏ। ਹਥਲੇ ਲੇਖ ਵਿਚ ਅਸੀਂ ਇਸੇ ਦ੍ਰਿਸ਼ਟੀ ਤੋਂ ਕੁਝ ਤੱਥ ਭਾਈ ਘਨੑੱਈਆ ਜੀ ਦੇ ਜੀਵਨ ਵਿੱਚੋਂ ਪਾਠਕਾਂ ਸਾਹਮਣੇ ਰੱਖਣ ਦਾ ਯਤਨ ਕੀਤਾ ਹੈ। ਭਾਈ ਸਾਹਿਬ ਸਬੰਧੀ ਇਹ ਸੰਖੇਪ ਜਿਹੀ ਜਾਣਕਾਰੀ ਪੜ੍ਹਣ ਮਗਰੋਂ ਪਾਠਕ ਇਹ ਮਹਿਸੂਸ ਕਰਨਗੇ ਕਿ ਭਾਈ ਸਾਹਿਬ ਦੀ ਉਮਰ ਕਥਿਤ ਸਾਖੀ ਹੀ ਸਿੱਖਿਆਦਾਇਕ ਨਹੀਂ, ਸਗੋਂ ਉਨ੍ਹਾਂ ਦੇ ਜੀਵਨ ਦੀਆਂ ਹੋਰ ਅਨੇਕਾਂ ਸਾਖੀਆਂ ਵੀ ਸਿੱਖਿਆ-ਭਰਪੂਰ ਹਨ। ਇਹ ਕਹਿਣਾ ਅਤਿ ਕਥਨੀ ਨਹੀਂ ਹੋਵੇਗਾ ਕਿ ਉਨ੍ਹਾਂ ਦਾ ਸਾਰਾ ਜੀਵਨ ਹੀ ਲਗਨ, ਭਗਤੀ, ਵੈਰਾਗ ਤੇ ਸੇਵਾ ਦਾ ਇਕ ਐਸਾ ਨਮੂਨਾ ਹੈ ਜਿਸ ਤੋਂ ਅਸੀਂ ਬਹੁ-ਪੱਖੀ ਸਿੱਖਿਆ ਲੈ ਸਕਦੇ ਹਾਂ।

**ਜਨਮ ਤੇ ਮੁੱਢਲਾ ਜੀਵਨ:** ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ੧੬੪੨ ਈ. (੧੭੦੫ ਸੰਮਤ) ਵਿਚ ਭਾਈ ਘਨੑੱਈਆ ਜੀ ਦਾ ਜਨਮ ਹੋਇਆ।[੨] ਭਾਈ ਕਾਨ੍ਹ ਸਿੰਘ ਅਨੁਸਾਰ ਆਪ ਦਾ ਜਨਮ ਪਿੰਡ ਸੋਦਰੇ (ਵਜ਼ੀਰਾਬਾਦ ਪਾਸ) ਹੋਇਆ।[੩] ਆਪ ਦੇ ਪਿਤਾ ਧੰਮਨ ਗੋਤ ਦੇ ਖੱਤਰੀ ਸਨ।[੪] ਸਾਖੀਆਂ ਸ੍ਰੀ ਭਾਈ ਅੱਡਣ ਜੀ ਅਨੁਸਾਰ ਆਪ ਦਾ ਜਨਮ ਖੱਤਰੀ ਦੀਵਾਨਾ ਦੇ ਘਰ ਹੋਇਆ ਜੋ ਕਿ ਚੰਗਾ ਅਮੀਰ ਘਰਾਨਾ ਸੀ।[੫] ਆਪ ਦੇ ਪਿਤਾ ਇਕ ਵੱਡੇ ਵਪਾਰੀ ਸਨ। ਉਹ ਸ਼ਾਹੀ ਫੌਜਾਂ ਨੂੰ ਰਸਦ ਆਦਿ ਪਹੁੰਚਾਣ ਦਾ ਕੰਮ ਕਰਦੇ ਸਨ।[੬] ਭਾਈ ਘਨੑੱਈਆ ਜੀ ਦਾ ਬਚਪਨ ਚੰਗਾ ਖ਼ੁਸ਼ਹਾਲ ਬੀਤਿਆ। ਜ਼ਰਾ ਵੱਡੇ ਹੋਏ ਤੇ ਘਰੋਂ ਬਾਹਰ ਖੇਡਣ ਜਾਣ ਲੱਗੇ ਤਾਂ ਕਈ ਵਾਰੀ ਜੇਬਾਂ ਵਿਚ ਪਾਈਆਂ ਕੌਡੀਆਂ, ਪੈਸੇ ਲੋੜਵੰਦਾਂ ਵਿਚਕਾਰ ਵੰਡ ਆਂਦੇ। ਜ਼ਰਾ ਹੋਰ ਵੱਡੇ ਹੋਏ ਤਾਂ ਕਈ ਵਾਰੀ ਰੁਪਏ ਵੀ ਵੰਡ ਆਂਦੇ।[੭]

ਭਾਈ ਘਨੑੱਈਆ ਜੀ ਜਨਮ ਤੋਂ ਹੀ ਸੰਸਕਾਰੀ ਵੈਰਾਗ ਮੂਰਤਿ ਸਨ। ਸ਼ੁਰੂ ਤੋਂ ਹੀ ਸਤਿਸੰਗ ਕਰਦੇ ਰਹਿੰਦੇ। ਜਦੋਂ ਜਿੱਥੇ ਕੋਈ ਸਾਧ-ਸੰਤ ਆਏ ਸੁਣਦੇ ਤਾਂ ਉੱਥੇ ਜਾ ਕੇ ਸੇਵਾ ਵਿਚ ਜੁਟ ਜਾਂਦੇ। ਮਹਾਂਪੁਰਖਾਂ ਦੀ ਸੰਗਤ ਵਿਚ ਬੈਠ ਕੇ ਬਚਨ-ਬਿਲਾਸ ਸੁਣਦੇ।[੮]

**ਨੌਜਵਾਨ ਉਮਰ ਵਿਚ ਵੈਰਾਗ:** ਨੌਜਵਾਨ ਉਮਰ ਵਿਚ ਭਾਈ ਘਨ੍ਹੱਈਆ ਜੀ ਕਈ ਵਾਰ ਘਰ-ਬਾਰ ਤਿਆਗ ਕੇ ਕਈ-ਕਈ ਦਿਨ ਭੁੱਖਿਆਂ ਰਹਿ ਕੇ ਜੰਗਲਾਂ ਵਿਚ ਗੁਜ਼ਾਰ ਦੇਂਦੇ। ਉਹ ਅਕਾਲ ਪੁਰਖ ਦੇ ਵੈਰਾਗ ਤੇ ਪਿਆਰ ਵਿਚ ਲਗਾਤਾਰ ਕਈ-ਕਈ ਘੰਟੇ ਰੋਂਦੇ ਰਹਿੰਦੇ।[੯] ਇੰਜ ਕਈ ਕਈ ਦਿਨ ਜੰਗਲਾਂ ਵਿਚ ਭੁੱਖਿਆਂ ਬਿਤਾ ਕੇ ਤੇ ਵੈਰਾਗ ਵਿਚ ਰੋ-ਰੋ ਕੇ ਘਰ ਵਾਪਸ ਪਰਤਦੇ ਤਾਂ ਮਾਪੇ ਉਨ੍ਹਾਂ ਦੀ ਹਾਲਤ ਦੇਖ ਕੇ ਬੜੇ ਚਿੰਤਾਤੁਰ ਹੁੰਦੇ। ਉਹ ਆਪਣੇ ਸਪੁੱਤਰ ਨੂੰ ਕੋਈ ਕੰਮ ਕਰਨ ਲਈ ਆਖਦੇ। ਘਰ ਵਿਚ ਖੁੱਭਣ ਤੇ ਜੀ ਲਾਣ ਲਈ ਪ੍ਰੇਰਦੇ ਤੇ ਚੰਗੀ ਚੋਖੀ ਮਾਇਆ ਦੇ ਕੇ ਕਿਸੇ ਕਾਰ-ਵਿਹਾਰ ਵਿਚ ਮਨ ਲਾਉਣ ਲਈ ਤਰਲੇ ਲੈਂਦੇ। ਪਰ ਭਾਈ ਸਾਹਿਬ ਤਾਂ ਜਦ ਵੀ ਬਾਹਰ ਜਾਂਦੇ ਲੋੜਵੰਦਾਂ ਦਾ ਦੁਖ ਤੇ ਦਰਦ ਦੇਖ ਕੇ ਉਨ੍ਹਾਂ ਦਾ ਮਨ ਭਰ ਆਂਦਾ। ਗਰੀਬਾਂ ਵਿਚ ਰੁਪਏ ਵੰਡ ਦੇਂਦੇ।

ਜਦ ਔਰੰਗਜ਼ੇਬ ਤਖਤ 'ਤੇ ਬੈਠਾ ਤਾਂ ਜ਼ੁਲਮ ਦਾ ਚੱਕਰ ਚੱਲਣ ਲੱਗਾ। ਹਿੰਦੂ ਜਨਤਾ 'ਤੇ ਅੱਤਿਆਚਾਰ ਹੋਣ ਲੱਗ ਪਏ। ਚੌਹੀਂ ਪਾਸੀਂ ਹਾ-ਹਾ ਕਾਰ ਮੱਚ ਉੱਠੀ। ਭਾਈ ਘਨ੍ਹੱਈਆ ਜੀ ਹੁਣ ਬਾਲਗ ਹੋ ਚੁੱਕੇ ਸਨ। ਮਜ਼ਲੂਮ ਨੂੰ ਦੇਖ ਕੇ ਤਰਸ ਆਂਦਾ। ਪਰ ਚੂੰਕਿ ਪਿਤਾ ਜੀ ਸ਼ਾਹੀ ਫ਼ੌਜਾਂ ਨੂੰ ਰਸਦ ਆਦਿ ਪਹੁੰਚਾਉਣ ਦੇ ਕਾਰਜ ਦੁਆਰਾ ਉਪਜੀਵਕਾ ਕਰਦੇ ਸਨ ਇਸ ਲਈ ਭਾਈ ਸਾਹਿਬ ਖੁਲ੍ਹੇ ਤੌਰ 'ਤੇ ਗਰੀਬਾਂ ਤੇ ਅਨਾਥਾਂ ਦੀ ਸਹਾਇਤਾ ਨਹੀਂ ਸਨ ਕਰ ਸਕਦੇ। ਲੁਕ-ਛੁਪ ਕੇ ਸੇਵਾ ਕਰ ਆਉਂਦੇ।

ਕਦੇ-ਕਦੇ ਬੇਗਾਰ ਵਿਚ ਫੜੇ ਹੋਏ ਲੋਕਾਂ ਨੂੰ ਤੱਕ ਕੇ ਰੋ ਪੈਂਦੇ। ਬੇਗਾਰੀਆਂ ਦਾ ਭਾਰ ਆਪ ਚੁੱਕ ਕੇ ਕਈ-ਕਈ ਮੀਲ ਅਗਾਂਹ ਛੱਡ ਆਉਂਦੇ। ਇੰਜ ਕਰ ਕੇ ਉਨ੍ਹਾਂ ਦੇ ਮਨ ਨੂੰ ਬੜੀ ਖੁਸ਼ੀ ਮਿਲਦੀ। ਪਰ ਜੇ ਮਾਪਿਆਂ ਨੂੰ ਪਤਾ ਲੱਗ ਜਾਂਦਾ ਤਾਂ ਨਾਰਾਜ਼ ਹੁੰਦੇ। ਗੁੱਸੇ ਹੋ ਕੇ ਕਹਿੰਦੇ- "ਇੰਜ ਕਰਨ ਨਾਲ ਸਾਡੇ ਘਰ ਦੀਂ ਬਦਨਾਮੀ ਹੁੰਦੀ ਹੈ। ਤੈਨੂੰ ਇਸ ਤਰ੍ਹਾਂ ਭਾਰ ਚੁੱਕ-ਚੁੱਕ ਨਹੀਂ ਫਿਰਨਾ ਚਾਹੀਦਾ।"[੧੦] ਮਾਪਿਆਂ ਬੜਾ ਸਮਝਾਣਾ ਪਰ ਉਹ ਬੇਗਾਰੀਆਂ ਦਾ ਭਾਰ ਚੁੱਕਣੋਂ ਨਾ ਹਟਦੇ। ਉਨ੍ਹਾਂ ਇੰਜ ਆਖਿਆ ਕਿ ਇੰਜ ਤੂੰ ਝੱਲਾ ਤੇ ਬਾਉਲਾ ਲਗਦੈਂ ਤਾਂ ਹੱਸ ਕੇ ਕਹਿਣਾ— "ਤੁਸੀਂ ਇਹੋ ਸਮਝ ਲਓ ਕਿ ਮੈਂ ਤੁਹਾਡਾ ਬਾਉਲਾ ਪੁੱਤਰ ਹਾਂ।" ਚੂੰਕਿ ਭਾਈ ਘਨ੍ਹੱਈਆ ਜੀ ਆਪਣੇ ਮਾਪਿਆਂ ਦੇ ਸਭ ਤੋਂ ਵੱਡੇ ਪੁੱਤਰ ਸਨ। ਇਸ ਲਈ ਮਾਪੇ ਚਾਹੁੰਦੇ ਸਨ ਕਿ ਉਹ ਘਰ ਦੀ ਜ਼ਿੰਮੇਵਾਰੀ ਸੰਭਾਲਣ ਤੇ ਪਿਤਾ ਦੇ ਕੰਮ ਵਿਚ ਹੱਥ ਵਟਾਉਣ। ਪਰ ਭਾਈ ਸਾਹਿਬ ਦਾ ਮਨ ਤਾਂ ਮਾਇਆ ਤੋਂ ਉਪਰਾਮ ਸੀ, ਸੰਸਾਰ ਦੇ ਆਮ ਲੋਕਾਂ ਵਾਂਗ ਮਾਇਆ ਕਮਾਉਣ ਦੀ ਰੁਚੀ ਨਹੀਂ ਸੀ, ਸਗੋਂ ਪ੍ਰਭੂ ਵੱਲ ਸੁਰਤ ਜੋੜਨ ਵੱਲ ਵਧੇਰੇ ਧਿਆਨ ਜਾਂਦਾ।

**ਪਿਤਾ ਦੇ ਚਲਾਣੇ ਤੋਂ ਬਾਅਦ:** ਇਕ ਵੇਰ ਮੁੜ ਵੈਰਾਗ ਜਾਗ ਪਿਆ ਤੇ ਭਾਈ ਘਨ੍ਹੱਈਆ ਜੀ ਘਰ ਛੱਡ ਕੇ ਜੰਗਲ ਵੱਲ ਤੁਰ ਪਏ। ਮਨ ਵਿਚ ਖੋਹ ਸੀ ਪਰ ਸ਼ਾਂਤੀ ਕਿਧਰੇ ਵੀ ਪ੍ਰਾਪਤ ਨਹੀਂ ਸੀ ਹੋ ਰਹੀ। ਕਿਸੇ ਨੇ ਦੱਸ ਪਾਈ ਕਿ ਲਾਹੌਰ ਵਿਚ ਕੋਈ ਮਹਾਂਪੁਰਸ਼ ਹਨ, ਓਥੇ ਜਾਓ ਹੋ ਸਕਦਾ ਹੈ, ਕਿ ਤੁਹਾਨੂੰ ਸੁਖ-ਚੈਨ ਮਿਲ ਜਾਵੇ।

ਭਟਕਦੇ ਮਨ ਨੂੰ ਸੰਤੋਖ ਦੇਣ ਲਈ ਲਾਹੌਰ ਪਹੁੰਚੇ। ਅਜੇ ਮਹਾਂਪੁਰਸ਼ਾਂ ਦੀ ਤਲਾਸ਼ ਵਿਚ ਹੀ ਸਨ ਕਿ ਖ਼ਬਰ ਮਿਲੀ ਕਿ ਪਿਤਾ ਜੀ ਅਕਾਲ ਚਲਾਣਾ ਕਰ ਗਏ ਹਨ। ਫੌਰਨ ਘਰ ਪਰਤ ਆਏ।

ਜੇਠਾ ਪੁੱਤਰ ਹੋਣ ਦੇ ਨਾਤੇ ਘਰ ਦੀ ਜ਼ਿੰਮੇਵਾਰੀ ਉਨ੍ਹਾਂ ਦੇ ਸਿਰ ਆ ਪਈ ਕੁਝ ਦੇਰ ਪਿਤਾ ਦੇ ਕੰਮ ਨੂੰ ਭੀ ਸਾਂਭਿਆ। ਸ਼ਾਹੀ ਫੌਜਾਂ ਨੂੰ ਰਸਦ ਆਦਿ ਪਹੁੰਚਾਣ ਦਾ ਪ੍ਰਬੰਧ ਕਰਦੇ ਰਹੇ, ਪਰ ਸੰਸਾਰਕ ਕੰਮਾਂ ਵਿਚ ਰੁਚੀ ਨਾ ਹੋਣ ਕਰਕੇ ਦਿਲ ਇਨ੍ਹਾਂ ਵਿਚ ਨਾ ਖੁੱਭਿਆ।

'ਮਹਾਨ ਕੋਸ਼' ਅਨੁਸਾਰ "ਭਾਈ ਸਾਹਿਬ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਕ ਅਨੰਨ ਸਿੱਖ ਭਾਈ ਨਨੂਆ[੧੧] ਤੋਂ ਗੁਰੂ ਨਾਨਕ ਦੇ ਘਰ ਨਾਲ ਪ੍ਰੇਮ ਜਾਗਿਆ।[੧੨] ਇੰਜ ਸਿੱਖੀ ਦੀ ਲਗਨ ਲੱਗੀ। ਦਿਲ ਅੰਦਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਉੱਪਰ ਬੈਠੇ ਨੌਵੇਂ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਖਿੱਚ ਪੈਦਾ ਹੋਈ।

'ਸਾਖੀਆਂ ਸ੍ਰੀ ਭਾਈ ਅੱਡਣ ਜੀ' ਵਿਚ ਲਿਖਿਆ ਹੈ ਕਿ ਭਾਈ ਘਨ੍ਹੱਈਆ ਜੀ ਇਕ ਵਾਰੀ ਕਿਸੇ ਜੰਗਲ ਵਿਚ ਇਕ ਇਕਾਂਤ ਥਾਂ ਦੇਖ ਕੇ ਓਥੇ ਵਿਚਰਨ ਲੱਗ ਪਏ। ਪਰਮਾਤਮਾ ਵੱਲ ਸੁਰਤ ਜੋੜ ਕੇ ਵੈਰਾਗ ਵਿਚ ਤੜਪਨ ਲੱਗੇ।

ਉਨ੍ਹਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪਤਾ ਲੱਗਾ ਉਹ ਸ੍ਰੀ ਅਨੰਦਪੁਰ ਸਾਹਿਬ ਵੱਲ ਤੁਰ ਪਏ। ਮਾਇਆ ਦਾ ਜਿਵੇਂ ਅਸਲੋਂ ਹੀ ਤਿਆਗ ਹੋ ਗਿਆ ਹੋਵੇ। ਜੰਗਲ ਚੀਰਦੇ, ਮੈਦਾਨਾਂ ਵਿੱਚੋਂ ਲੰਘਦੇ ਤੇ ਨਦੀਆਂ ਨਾਲੇ ਟੱਪਦੇ ਉਹ ਥਾਉਂ-ਥਾਈਂ ਰਾਤ ਵੇਲੇ ਪੜਾਅ ਕਰਦੇ ਹੋਏ ਤੇ ਦਿਨੇ ਪੈਂਡਾ ਮੁਕਾਂਦੇ ਹੋਏ ਸ੍ਰੀ ਅਨੰਦਪੁਰ ਵੱਲ ਵਧਦੇ ਗਏ। ਬਸ ਇੱਕੋ ਹੀ ਲਗਨ ਸੀ ਤੇ ਉਹ ਸੀ:

*ਕੋਈ ਜਨੁ ਹਰਿ ਸਿਉ ਦੇਵੈ ਜੋਰਿ॥* *(ਪੰਨਾ ੨੦੧)*

ਉਧਰ ਜਿਨ੍ਹਾਂ ਅਹਿਲਕਾਰਾਂ ਰਾਹੀਂ ਭਾਈ ਸਾਹਿਬ ਸ਼ਾਹੀ ਫ਼ੌਜਾਂ ਨੂੰ ਰਾਸ਼ਨ ਆਦਿ ਪਹੁੰਚਾਉਂਦੇ ਸਨ ਉਨ੍ਹਾਂ ਵਿਚ ਇਕ ਸੂਬੇਦਾਰ ਨੇ ਬੜੀ ਪੁੱਛ-ਤਾਛ ਕੀਤੀ ਤੇ ਭਾਈ ਸਾਹਿਬ ਦੀ ਚਾਰ-ਚੁਫੇਰਿਉਂ ਬਹੁਤ ਭਾਲ ਕੀਤੀ। ਕਿਸੇ ਨੇ ਸੂਬੇਦਾਰ ਨੂੰ ਪੁੱਛਿਆ ਕਿ ਉਹ ਭਾਈ ਘਨ੍ਹੱਈਆ ਜੀ ਦੀ ਇਤਨੀ ਤਲਾਸ਼ ਕਿਉਂ ਕਰ ਰਹੇ ਹਨ? ਸੂਬੇਦਾਰ ਨੇ ਉੱਤਰ ਦਿੱਤਾ ਕਿ ਮੈਂ ਉਸ ਦਾ ਦੀਦਾਰ ਕਰਨਾ ਚਾਹੁੰਦਾ ਹਾਂ ਜਿਸ ਨੇ ਮਾਇਆ ਜੈਸੀ ਸਰਪਨੀ ਤੋਂ ਆਪਣੇ ਆਪ ਨੂੰ ਛੁਡਾ ਲਿਆ ਹੈ ਅਤੇ ਵਿਸ਼ੇ-ਵਿਕਾਰਾਂ ਉੱਪਰ ਮਨ ਨੂੰ ਕਾਬੂ ਪਾ ਲਿਆ ਹੈ। ਉਸ ਨੂੰ ਅੱਲਾਹ ਨੇ ਕੋਈ ਵੱਡੀ ਤਾਕਤ ਬਖ਼ਸ਼ੀ ਹੈ।[੧੩]

ਪਰਚੀਆਂ[੧੪] ਭਾਈ ਘਨ੍ਹੱਈਆ (ਕਨ੍ਹਈਆ) ਜੀ ਵਿਚ ਲਿਖਿਆ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਪਹੁੰਚਣ ਤਕ ਭਾਈ ਸਾਹਿਬ ਦਾ ਕਈ ਤਰ੍ਹਾਂ ਦੇ ਵਿਅਕਤੀਆਂ ਨਾਲ ਮਿਲਾਪ ਹੋਇਆ ਤੇ ਅਨੇਕ ਪ੍ਰਕਾਰ ਦੇ ਬਚਨ-ਬਿਲਾਸ ਹੁੰਦੇ ਰਹੇ। ਇਨ੍ਹਾਂ ਸਾਖੀਆਂ ਵਿੱਚੋਂ ਕੋਈ ਨਾ ਕੋਈ ਸਿੱਖਿਆ ਜ਼ਰੂਰ ਮਿਲਦੀ ਹੈ। ਬਹੁਤੀਆਂ ਸਾਖੀਆਂ ਇੱਥੇ ਲਿਖੀਆਂ ਤਾਂ ਲੇਖ ਬਹੁਤ ਲੰਮਾ ਹੋ ਜਾਣ ਦਾ ਡਰ ਹੈ, ਕੇਵਲ ਇੱਕ ਦੋ ਹੀ ਘਟਨਾਵਾਂ ਤੇ ਭਾਈ ਸਾਹਿਬ

ਦੀ ਕੁਝ ਪ੍ਰੇਮੀਆਂ ਨਾਲ ਵਾਰਤਾਲਾਪ ਦੇ ਨਮੂਨੇ ਦੇਂਦੇ ਹਾਂ:-

ਜੰਗਲਾਂ ਵਿਚ ਭਟਕਦੇ ਤੇ ਪਿੰਡਾਂ ਵਿੱਚੋਂ ਲੰਘਦੇ ਹੋਏ ਭਾਈ ਸਾਹਿਬ ਨੂੰ ਇਕ ਪ੍ਰੇਮੀਂ ਸਿੱਖ ਮਿਲਿਆ। ਉਸ ਕੋਲੋਂ ਉਨ੍ਹਾਂ ਗੋਬਿੰਦ ਪਾਉਣ ਦੀ ਵਿਧੀ ਪੁੱਛੀ, ਸਿੱਖ ਨੇ ਉੱਤਰ ਦਿੱਤਾ:-

ਕਿ ਉਸ ਕੋਲ ਕੋਈ ਐਸਾ ਨੁਸਖਾ ਨਹੀਂ ਹੈ ਜੋ ਪਰਮਾਤਮਾ ਮਿਲਾ ਦੇਵੇ। ਉਸ ਨੇ ਕਿਹਾ, "ਪਰ ਇਕ ਸਮਝ ਦੱਸਦਾ ਹਾਂ ਗੋਬਿੰਦ ਪਾਵਨੇ ਕੀ। ਸੋ ਗੋਬਿੰਦ ਕਾ ਮੇਲਾ ਗੋਬਿੰਦ ਲੋਕਾਂ ਕੋ ਮਿਲ ਕਰ ਹੋਵੇਗਾ। ਗੋਬਿੰਦ ਲੋਕ ਨਗਰ ਅਰ ਮਨੁਖੋਂ ਮੇਂ ਹੋਤੇ ਹੈਂ। ਤੁਸੀਂ ਲੋਕਾਂ ਵਿਚ ਤਾਂ ਜਾਂਦੇ ਨਹੀਂ। ਸੋਨਾ ਰਾਖ ਵਿਚ ਪਾਇਆ ਹੈ, ਰਾਖ ਸੁੱਟਣ ਨਾਲ ਸੋਨਾ ਵੀ ਖੁਸ ਜਾਂਦਾ ਹੈ।[੧੫] ਭਾਈ ਘਨ੍ਹੱਈਆ ਜੀ ਇਸ ਵਾਰਤਾਲਾਪ ਤੋਂ ਬਾਅਦ ਜੰਗਲ ਛੱਡ ਕੇ ਨਗਰਾਂ ਤੇ ਪਿੰਡਾਂ ਵਿਚ ਵਿਚਰਨ ਲੱਗੇ।

ਇਕ ਵਾਰੀ ਭਾਈ ਸਾਹਿਬ ਇਕ ਧਰਮਸਾਲ ਵਿਚ ਰਾਤ ਕੱਟਣ ਲਈ ਜਾ ਟਿਕੇ। ਉੱਥੇ ਇਕ ਟਹਿਲੂਏ ਨੂੰ ਕੌੜੇ ਬਚਨ ਬੋਲਦੇ ਤੱਕਿਆ। ਭਾਈ ਸਾਹਿਬ ਨੇ ਉਸ ਕੋਲੋਂ ਪੀਣ ਲਈ ਪਾਣੀ ਮੰਗਿਆ ਤਾਂ ਉਹ ਕੁਬੋਲ ਬੋਲਣ ਲੱਗ ਪਿਆ, ਪਰ ਭਾਈ ਘਨ੍ਹੱਈਆ ਜੀ ਪਾਣੀ ਮੰਗਦੇ ਹੀ ਰਹੇ। ਟਹਿਲੂਆ ਭਾਈ ਸਾਹਿਬ ਨੂੰ ਕੌੜੇ ਬਚਨ ਬੋਲਦਾ ਹੀ ਰਿਹਾ, ਪਰ ਉਸ ਦੀ ਮਾਤਾ ਨੇ ਭਾਈ ਜੀ ਨੂੰ ਪਾਣੀ ਪਿਲਾਇਆ। ਉੱਥੇ ਕੋਈ ਇਹ ਸਭ ਕੁਝ ਦੇਖ-ਸੁਣ ਰਿਹਾ ਸੀ। ਪੁੱਛਣ ਲੱਗਾ, "ਇਤਨੀ ਨਿਰਾਦਰੀ ਕਿਉਂ ਝੱਲੀ ਜੇ, ਪਾਣੀ ਕਿਤੋਂ ਹੋਰ ਪੀ ਲੈਂਦੇ।" ਭਾਈ ਸਾਹਿਬ ਨੇ ਉੱਤਰ ਦਿੱਤਾ ਕਿ, "ਪਾਣੀ ਤਾਂ ਕਿਧਰੇ ਹੋਰ ਥਾਂ ਤੋਂ ਵੀ ਪੀਤਾ ਜਾ ਸਕਦਾ ਸੀ, ਪਰ ਜੇ ਇੱਥੋਂ ਪੀਤੇ ਬਗੈਰ ਚਲਾ ਜਾਂਦਾ ਤਾਂ ਮਨ ਦੁਖੀ ਤੇ ਹਿਰਦਾ ਤਪਦਾ ਹੋਣਾ ਸੀ ਤੇ ਇਸ ਟਹਿਲੂਏ ਤੇ ਦੋਸ਼ ਆਉਣਾ ਸੀ। ਇਹ ਭੀ ਹੋ ਸਕਦਾ ਹੈ ਕਿ ਮਨ ਵਿੱਚੋਂ ਇਸ ਲਈ ਕੋਈ ਭੈੜੇ ਬਚਨ ਨਿਕਲ ਜਾਂਦੇ। ਹੁਣ ਜਦ ਕਿ ਪਾਣੀ ਪੀ ਲਿਆ ਹੈ ਤਾਂ ਮਨ ਦਾ ਧਿਆਨ ਪਾਣੀ ਵੱਲ ਨਹੀਂ ਰਿਹਾ, ਕਿਉਂਕਿ ਪਿਆਸ ਬੁਝ ਗਈ ਹੈ। ਹੁਣ ਤਾਂ ਇਸ ਧਰਮਸਾਲ ਵਾਲਿਆਂ ਲਈ ਮਨ ਤੋਂ ਅਸੀਸਾਂ ਹੀ ਨਿਕਲ ਰਹੀਆਂ ਹਨ।"[੧੬]

ਗੁਰੂ-ਘਰ ਦੇ ਅਨਿੰਨ ਸਿੱਖ ਭਾਈ ਨਨੂਆ ਜੀ ਨੇ ਪਹਿਲਾਂ ਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਮਿਲ ਕੇ ਤਪਦਾ ਮਨ ਠਾਰਨ ਲਈ ਪ੍ਰੇਰਿਆ ਸੀ। ਹੁਣ ਇਕ ਹੋਰ ਸਿੱਖ ਨਾਲ ਮੁਲਾਕਾਤ ਹੋ ਗਈ ਜੋ ਕਿ ਗੁਰੂ ਦੇ ਰੰਗ ਵਿਚ ਰੰਗਿਆ ਹੋਇਆ ਸੀ। ਭਾਈ ਸਾਹਿਬ ਨੇ ਆਪਣੇ ਮਨ ਦੀ ਹਾਲਤ ਉਸ ਅੱਗੇ ਬਿਆਨ ਕੀਤੀ ਤਾਂ ਗੁਰਸਿੱਖ ਨੇ ਕਿਹਾ ਕਿ ਤੁਸਾਂ ਗ੍ਰਿਹਸਤ ਦਾ ਤਿਆਗ ਜ਼ਰੂਰ ਕੀਤਾ ਹੈ, ਪਰ ਸੱਚੀ ਬੁਧ ਦਾ ਵੀਚਾਰ ਨਹੀਂ ਕੀਤਾ, ਜਿਸ ਤੋਂ ਬਿਨਾ ਜਨਮ ਮਰਨ ਦਾ ਗੇੜ ਖਤਮ ਨਹੀਂ ਹੁੰਦਾ। ਭਾਈ ਸਾਹਿਬ ਨੇ ਇਹ ਪੁੱਛਿਆ ਕਿ 'ਅਬਿਨਾਸ਼ੀ ਖੇਮ' ਕਿੱਥੋਂ ਮਿਲ ਸਕਦਾ ਹੈ? ਗੁਰਸਿੱਖ ਨੇ ਜੋ ਉੱਤਰ ਦਿੱਤਾ ਉਹ ਬਹੁਤ ਹੀ ਦਿਲਚਸਪ ਹੈ। ਉਸ ਕਿਹਾ "ਅਸਲ ਪ੍ਰਸੰਨਤਾ ਲੈਣ ਵਿਚ ਨਹੀਂ ਦੇਣ ਵਿਚ ਹੈ। ਵਾਹਿਗੁਰੂ ਨੇ ਆਪ ਵਿਚ ਬੀਜ ਪਾਇਆ ਹੈ, ਇਸ ਨੂੰ ਸੇਵਾ ਦਾ ਜਲ ਦਿਓ। ਭਾਈ

ਸਾਹਿਬ ਨੇ ਇਕ ਹੋਰ ਪ੍ਰਸ਼ਨ ਕੀਤਾ, "ਕੀ, ਕੋਈ ਐਸਾ ਫ਼ਕੀਰ ਹੈ ਜੋ ਇਸ ਬੀਜ ਨੂੰ ਪ੍ਰਸੰਨਤਾ ਦਾ ਫਲ ਲਾ ਦੇਵੇ?" ਗੁਰਸਿੱਖ ਨੇ ਬੜਾ ਭਾਵਪੂਰਤ ਉੱਤਰ ਦਿੱਤਾ, "ਸਭ ਥਾਵਾਂ ਇਕ ਸਮਾਨ ਹਨ। ਸੁਖ ਦੁਖ ਰਿਦੈ ਕੀ ਬੂਝ ਮਹਿ ਹੈ।" ਉਸ ਨੇ ਕਿਹਾ ਕਿ, "ਘਟ ਘਟ ਮਹਿ ਰਮਤਾ ਰਾਮ ਹੈ ਪਰ ਫਿਰ ਵੀ ਜੇ ਫ਼ਕੀਰ ਦੇਖਣਾ ਹੈ ਤਾਂ ਅਨੰਦਪੁਰ ਨੂੰ ਜਾਵੋ।"[੧੭]

**ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਮਿਲਾਪ:** ਆਖਿਰ ਭਾਈ ਘਨ੍ਹੱਈਆ ਜੀ ਸ੍ਰੀ ਅਨੰਦਪੁਰ ਸਾਹਿਬ ਦੇ ਅਸਲ ਟਿਕਾਣੇ 'ਤੇ ਪਹੁੰਚ ਗਏ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕੀਤੇ, ਚਰਨ ਪਰਸੇ। ਮਨ ਗਦ ਗਦ ਹੋ ਗਿਆ। ਪ੍ਰਿੰਸੀਪਲ ਸਤਿਬੀਰ ਸਿੰਘ ਦੇ ਕਥਨ ਅਨੁਸਾਰ, "ਆਪ ਜੀ ਨੂੰ ਆਉਂਦਿਆਂ ਹੀ ਪਾਣੀ ਦਾ ਘੜਾ ਭਰ ਕੇ ਲਿਆਉਣ ਲਈ ਕਹਿਆ ਗਿਆ। ਭਾਈ ਸਾਹਿਬ ਜਦ ਪਾਣੀ ਲੈ ਆਏ ਤਾਂ ਗੁਰੂ ਸਾਹਿਬ ਨੇ ਹੱਥ ਧੋ ਕੇ ਬਾਕੀ ਸਾਰਾ ਪਾਣੀ ਡੋਲ੍ਹ ਦਿੱਤਾ ਅਤੇ ਹੋਰ ਪਾਣੀ ਦਾ ਘੜਾ ਭਰ ਕੇ ਲਿਆਣ ਲਈ ਕਿਹਾ ਗਿਆ। ਉਹ ਭਰ ਲਿਆਏ। ਗੁਰੂ ਮਹਾਰਾਜ ਨੇ ਐਤਕੀਂ ਆਪਣੇ ਚਰਨ ਧੋ ਕੇ ਬਾਕੀ ਦਾ ਡੋਲ੍ਹ ਦਿੱਤਾ। ਦੂਜੇ ਦਿਨ ਫਿਰ ਇੰਜ ਹੀ— ਤੇ ਇੰਜ ਤਿੰਨ ਮਹੀਨੇ ਹੁੰਦਾ ਰਿਹਾ।"[੧੮]

ਗੁਰੂ ਸਾਹਿਬ ਇਕ ਬੜਾ ਵੱਡਾ ਇਮਤਿਹਾਨ ਲੈ ਰਹੇ ਸਨ। ਜੇ ਅੱਜ ਭਾਈ ਘਨ੍ਹੱਈਆ ਨੂੰ ਗੁਰੂ ਜੀ ਦਾ ਇੰਜ ਪਾਣੀ ਡੋਲ੍ਹਣਾ ਨਾ ਭਾਉਂਦਾ ਤਾਂ ਉਹ ਮੈਦਾਨ-ਏ-ਜੰਗ ਵਿਚ ਸਭ ਨੂੰ ਇੱਕ ਦ੍ਰਿਸ਼ਟੀ ਨਾਲ ਦੇਖ ਕੇ ਪਾਣੀ ਨਾ ਪਿਲਾ ਸਕਦਾ। ਭਾਈ ਸਾਹਿਬ ਨੇ ਨਾ ਕੋਈ ਉਜ਼ਰ ਕੀਤਾ ਤੇ ਨਾ ਹੀ ਕੋਈ ਗਿਲਾ ਗੁੱਸਾ। ਮੱਥੇ 'ਤੇ ਵੱਟ ਤਕ ਨਹੀਂ ਪਾਇਆ, ਹਰ ਰੋਜ਼ ਸਤਿ ਬਚਨ ਕਹਿ ਕੇ ਜਲ ਲਿਆਂਦੇ ਰਹੇ। ਇਸ ਦੌਰਾਨ ਹੀ ਗੁਰੂ ਸਾਹਿਬ ਨੇ ਲੰਗਰ ਲਈ ਪਾਣੀ ਲਿਆਣ ਦੀ ਸੇਵਾ ਵੀ ਲਾ ਦਿੱਤੀ। 'ਮਹਾਨ ਕੋਸ਼' ਵਿਚ ਲਿਖਿਆ ਹੈ ਕਿ ਭਾਈ ਘਨ੍ਹੱਈਆ ਜੀ ਲੰਗਰ ਲਈ ਜਲ ਢੋਣ ਦੀ ਸੇਵਾ ਕੀਤਾ ਕਰਦੇ ਸਨ।[੧੯]

ਇੰਜ ਭਾਈ ਸਾਹਿਬ ਨੂੰ ਹਰ ਰੋਜ਼ ਜਲ ਢੋਣ ਦਾ ਚੰਗਾ ਅਭਿਆਸ ਹੋ ਗਿਆ। ਕਦੇ ਗੁਰੂ ਜੀ ਲਈ ਜਲ ਲਿਆ ਰਹੇ ਹਨ। ਕਦੇ ਲੰਗਰ ਪਕਾਣ ਲਈ ਜਲ ਢੋ ਰਹੇ ਹਨ ਤੇ ਕਦੇ ਲੰਗਰ ਵਿਚ ਬੈਠੀਆਂ ਸੰਗਤਾਂ ਦੀ ਜਾਂ ਗੁਰੂ ਦੇ ਦਰਬਾਰ ਵਿਚ ਜੁੜੀਆਂ ਸੰਗਤਾਂ ਨੂੰ ਜਲ ਪਿਲਾਣ ਦੀ ਸੇਵਾ ਕਰਦੇ। ਇੰਜ ਉਹ 'ਗੁਰੂ ਕੀ ਖੁਸ਼ੀ' ਦੇ ਨਾਲ-ਨਾਲ ਸਿੱਖ ਸੰਗਤਾਂ ਦੀਆਂ ਅਸੀਸਾਂ ਵੀ ਲੈਂਦੇ।

ਕੁਝ ਚਿਰ ਮਗਰੋਂ ਭਾਈ ਘਨ੍ਹੱਈਆ ਜੀ ਨੂੰ ਇਕ ਹੋਰ ਸੇਵਾ ਵੀ ਦਿੱਤੀ ਗਈ, ਉਹ ਸੀ ਗੁਰੂ ਜੀ ਦੇ ਘੋੜਿਆਂ ਦੀ ਦੇਖ-ਭਾਲ ਕਰਨੀ। ਪਾਣੀ ਢੋਣ ਤੋਂ ਜਿਸ ਵੇਲੇ ਵਿਹਲੇ ਹੁੰਦੇ ਉਹ ਫਿਰ ਆਮ ਤੌਰ 'ਤੇ ਤਬੇਲੇ ਵਿਚ ਹੀ ਰਹਿੰਦੇ। ਘੋੜਿਆਂ ਦੀ ਸੇਵਾ ਬੜੇ ਪ੍ਰੇਮ ਨਾਲ ਕਰਦੇ।[੨੦]

ਭਾਈ ਸਾਹਿਬ ਘੋੜਿਆਂ ਲਈ ਘਾਹ ਦਾਣਾ ਲਿਆਂਦੇ। ਉਨ੍ਹਾਂ ਦੀ ਲਿੱਦ ਇਕੱਠੀ

ਕਰਦੇ ਉਨ੍ਹਾਂ ਨੂੰ ਖਰਖਰਾ ਕਰਦੇ ਤੇ ਨੁਹਾਣ ਆਦਿ ਦੀ ਸੇਵਾ ਕਰਦੇ। ਪਾਣੀ ਢੋਂਦਿਆਂ ਤੇ ਘੋੜਿਆਂ ਦੀ ਸੇਵਾ ਕਰਦਿਆਂ ਉਹ ਹਰ ਵੇਲੇ ਸੱਚੇ ਪਾਤਸ਼ਾਹ ਦੇ ਚਰਨ-ਕੰਵਲਾਂ ਦਾ ਧਿਆਨ ਧਰ ਕੇ ਗੁਰੂ-ਗੁਰੂ ਜਪਦੇ ਰਹਿੰਦੇ।

ਭਾਈ ਘਨੱ੍ਹਈਆ ਜੀ ਸਵੇਰੇ-ਸ਼ਾਮ ਸਤਿਸੰਗ ਵਿਚ ਜੁੜ ਕੇ ਗੁਰਬਾਣੀ ਦਾ ਕੀਰਤਨ ਸੁਣਦੇ। ਸ੍ਰੀ ਗੁਰੂ ਜੀ ਦੇ ਬਚਨ ਸੁਣਦੇ। ਫਿਰ ਸਾਰਾ ਦਿਨ ਸੇਵਾ ਵਿਚ ਮਸਰੂਫ ਰਹਿੰਦੇ।

ਲੰਗਰ ਵਿਚ ਤੇ ਤਬੇਲੇ ਵਿਚ ਭਾਵੇਂ ਹੋਰ ਭੀ ਕਈ ਸਿੱਖ ਸੇਵਕ ਵੱਖ-ਵੱਖ ਪ੍ਰਕਾਰ ਦੀ ਸੇਵਾ ਕਰਦੇ ਸਨ, ਪਰ ਭਾਈ ਘਨੱ੍ਹਈਆ ਜੀ ਦੀ ਸ਼ਰਧਾ ਤੇ ਵੈਰਾਗ ਨੇ ਉਨ੍ਹਾਂ ਨੂੰ ਸੇਵਾ ਵਿਚ ਕੁਝ ਐਸਾ ਅਨੰਦ ਦਿੱਤਾ ਕਿ ਉਹ ਆਪਣੀ ਸੁਧ-ਬੁਧ ਭੁੱਲ ਕੇ ਰਾਤ-ਦਿਨ ਗੁਰੂ ਜੀ ਦੇ ਚਰਨਾਂ ਦਾ ਧਿਆਨ ਰੱਖ ਕੇ ਮਸਤ ਰਹਿੰਦੇ। ਸ੍ਰੀ ਗੁਰੂ ਤੇਗ ਬਹਾਦਰ ਜੀ ਭਾਈ ਘਨੱ੍ਹਈਆ ਜੀ ਦੀ ਸੇਵਾ ਤੇ ਸ਼ਰਧਾ ਦੇਖ ਕੇ ਬਹੁਤ ਪ੍ਰਸੰਨ ਸਨ। ਕਦੇ-ਕਦੇ ਸੱਚੇ ਪਾਤਸ਼ਾਹ ਜਦ ਤਬੇਲੇ ਵਿਚ ਜਾਂਦੇ ਤਾਂ ਭਾਈ ਘਨੱ੍ਹਈਆ ਜੀ ਗੁਰੂ ਮਹਾਰਾਜ ਦੇ ਦਰਸ਼ਨ ਕਰ ਕੇ ਗਦ-ਗਦ ਹੋ ਜਾਂਦੇ। ਇੰਜ ਨੇੜਿਉਂ ਦਰਸ਼ਨ ਕਰ ਕੇ ਤੇ ਸ੍ਰੀ ਗੁਰੂ ਜੀ ਦੇ ਚਰਨ ਕੰਵਲਾਂ ਨੂੰ ਆਪਣੇ ਮੱਥੇ ਨਾਲ ਛੋਹ ਕੇ ਭਾਈ ਸਾਹਿਬ ਨੂੰ ਕਈ ਕਈ ਦਿਨ ਸਰੂਰ ਚੜ੍ਹਿਆ ਰਹਿੰਦਾ। ਉਹ ਧੰਨ ਗੁਰੂ, ਧੰਨ ਗੁਰੂ ਦੀ ਧੁੰਨ ਲਾਈ ਰੱਖਦੇ ਅਤੇ ਇਸ ਉਡੀਕ ਵਿਚ ਰਹਿੰਦੇ ਕਿ ਮੁੜ ਕਦੋਂ ਸਤਿਗੁਰੂ ਜੀ ਆ ਕੇ ਦਰਸ਼ਨ ਦੇਣਗੇ।

ਇੰਜ ਵੱਖ-ਵੱਖ ਸੇਵਾ ਕਰਦੇ ਦਿਨ ਬੀਤਦੇ ਗਏ। ਇਕ ਦਿਨ ਭਾਈ ਘਨੱ੍ਹਈਆ ਜੀ ਘੋੜਿਆਂ ਨੂੰ ਘਾਹ ਦਾਣਾ ਪਾਣ ਵਿਚ ਮਸਤ ਸਨ। ਤਬੇਲੇ ਵਿਚ ਹੋਰ ਕੋਈ ਸਿੱਖ ਸੇਵਕ ਨਹੀਂ ਸੀ -

"ਹੱਥ ਕਾਰ ਵਲ ਤੇ ਚਿੱਤ ਯਾਰ ਵੱਲ"

ਵਾਲੀ ਅਵਸਥਾ ਵਿਚ ਵਿਚਰਦੇ ਹੋਏ ਭਾਈ ਸਾਹਿਬ ਦਿਲੋਂ ਤਾਂ ਗੁਰੂ-ਗੁਰੂ ਜਪ ਰਹੇ ਸਨ ਤੇ ਹੱਥੀਂ ਘੋੜਿਆਂ ਨੂੰ ਥਪਕ-ਥਪਕ ਕੇ ਨਹੀਂ ਸਨ ਥੱਕਦੇ। ਭਾਈ ਜੀ ਘੋੜਿਆਂ 'ਤੇ ਹੱਥ ਫੇਰਦੇ ਉਸ ਘੋੜੇ ਕੋਲ ਪਹੁੰਚੇ ਜਿਸ ਦੀ ਗੁਰੂ ਜੀ ਸਵਾਰੀ ਕਰਦੇ ਸਨ। ਉਸ ਨੂੰ ਪਿਆਰ ਨਾਲ ਕਹਿਣ ਲੱਗੇ -

"ਧੰਨ ਹੈਂ ਤੂੰ ਜੋ ਗੁਰੂ ਜੀ ਨੂੰ ਆਪਣੀ ਪਿੱਠ 'ਤੇ ਬਿਠਾ ਕੇ ਜਿੱਥੇ ਉਹ ਚਾਹੁੰਦੇ ਹਨ ਲੈ ਜਾਂਦਾ ਹੈਂ।" . . .

ਘੋੜਿਆਂ ਦੀ ਸੇਵਾ ਵਿਚ ਇੰਜ ਮਸਤ ਸਨ ਕਿ ਅਚਾਨਕ ਗੁਰੂ ਮਹਾਰਾਜ ਉੱਥੇ ਆ ਗਏ। ਭਾਈ ਘਨੱ੍ਹਈਆ ਜੀ ਦਰਸ਼ਨ ਕਰ ਕੇ ਨਿਹਾਲ ਨਿਹਾਲ ਹੋ ਗਏ। ਉਨ੍ਹਾਂ ਮੱਥਾ ਟੇਕਿਆ। ਗੁਰੂ ਜੀ ਨੇ ਪਿੱਠ 'ਤੇ ਥਾਪੜਾ ਦਿੱਤਾ। ਭਾਈ ਸਾਹਿਬ ਨੇ ਇੰਜ ਮਹਿਸੂਸ ਕੀਤਾ। ਜਿਵੇਂ ਸਾਰੇ ਸਰੀਰ ਵਿਚ ਝਰਨਾਟ ਛਿੜ ਗਈ ਹੋਵੇ। ਵੈਰਾਗ ਵਿਚ ਆ ਕੇ ਭਾਈ ਜੀ ਰੋਣ ਲੱਗ ਪਏ। ਮੁੜ ਚਰਨੀਂ ਢਹਿ ਪਏ। ਗੁਰੂ ਜੀ ਨੇ ਚੁੱਕ ਕੇ ਉੱਪਰ ਉਠਾਇਆ। ਧਰਵਾਸ ਦਿੱਤਾ, ਭਾਈ ਜੀ ਨੇ ਗਲ਼ ਵਿਚ ਪੱਲਾ ਪਾ ਕੇ, ਹੱਥ ਜੋੜ ਕੇ, ਪ੍ਰੇਮ ਸਹਿਤ ਬੇਨਤੀ

ਕੀਤੀ, ਕਿ "ਬਖ਼ਸ਼ਸ਼ ਕਰੋ ਤੇ ਜਨਮ-ਮਰਨ ਨਿਵਾਰ ਦਿਓ।" ਮਿਹਰਾਂ ਦੇ ਘਰ ਆ ਕੇ ਗੁਰੂ ਜੀ ਨੇ ਗਲ਼ ਨਾਲ ਲਾਇਆ ਤੇ ਨਿਹਾਲੋ ਨਿਹਾਲ ਕਰ ਦਿੱਤਾ। ਮਨ ਸ਼ਾਂਤ ਹੋ ਗਿਆ, ਅੰਦਰ ਖੇੜਾ ਆ ਗਿਆ, ਅੱਖਾਂ ਵਿਚ ਚਮਕ ਤੇ ਚਿਹਰੇ 'ਤੇ ਨੂਰ ਆ ਗਿਆ।

ਗੁਰੂ ਮਹਾਰਾਜ ਨੇ ਪ੍ਰਸੰਨ ਹੋ ਕੇ ਫੁਰਮਾਇਆ- "ਭਾਈ ਜੀ! ਤਹਾਡੀ ਸੇਵਾ ਥਾਇਂ ਪਈ ਹੈ। ਤੁਸਾਂ ਹੁਣ ਇੱਥੇ ਨਹੀਂ ਰਹਿਣਾ। ਜਾਓ ਆਪ ਨਾਮ ਜਪੋ ਤੇ ਹੋਰਾਂ ਨੂੰ ਜਪਾਓ:

*ਸਭ ਮਹਿ ਜੋਤਿ ਜੋਤਿ ਹੈ ਸੋਇ*

ਵਾਲੀ ਦ੍ਰਿਸ਼ਟੀ ਨਾਲ ਸਭ ਵਿਚ ਵਾਹਿਗੁਰੂ ਦੀ ਜੋਤ ਜਾਣੋ। ਹਰ ਇਕ ਦੀ ਲੋੜ ਅਨੁਸਾਰ ਸੇਵਾ ਕਰੋ। ਨਾਮ ਤੇ ਬਾਣੀ ਦਾ ਪ੍ਰਚਾਰ ਕਰੋ ਤੇ ਗੁਰੂ ਨਾਨਕ ਦੇ ਘਰ ਤੋਂ ਖੁਸ਼ੀਆਂ ਲਓ।[੨੧]

**ਸ੍ਰੀ ਅਨੰਦਪੁਰ ਸਾਹਿਬ ਤੋਂ ਕਵੇਹ (ਕਵਾਹ) ਡੇਰਾ:** ਗੁਰੂ ਮਹਾਰਾਜ ਦਾ ਹੁਕਮ ਸੁਣ ਕੇ ਸਿਰ ਝੁਕਾਇਆ। ਗੁਰੂ ਜੀ ਨੇ ਭਾਈ ਜੀ ਵੱਲ ਤਾਂ *ਨਦਰੀ ਨਦਰਿ ਨਿਹਾਲ* ਕਰ ਦਿੱਤਾ। ਉਸ ਸਮੇਂ ਦੇਹੀ ਸ਼ਾਂਤ ਚਿੱਤ ਹੋ ਗਈ। ਸਰੀਰ ਮਹਿ ਅਸਰੀਰ ਭਾਸ ਆਇਆ।[੨੨]

ਸਤਿਗੁਰਾਂ ਬਚਨ ਕੀਤਾ ਕਿ "ਇਹ ਦਾਤ ਭਰੋਸਗੀ ਦੀ ਤੁਹਾਨੂੰ ਮਿਲੀ ਹੈ ਹੋਰਨਾਂ ਨੂੰ ਵੀ ਵੰਡੋ।"[੨੩]

ਭਾਈ ਸਾਹਿਬ ਨੇ ਬੇਨਤੀ ਕੀਤੀ— "ਆਪਣੇ ਚਰਨਾਂ ਵਿਚ ਹੀ ਰੱਖੋ।"

ਪਰ ਗੁਰੂ ਜੀ ਨੇ ਫੁਰਮਾਇਆ— "ਗੁਰੂ ਵਸਤੂ ਬਿਬੇਕ ਹੈ। ਬਿਬੇਕ ਸਹਿਤ ਜੋ ਕਰਮ ਕਰਨੇ ਹਨ ਇਹ ਹੀ ਗੁਰੂ ਚਰਨਾਂ ਪਾਸ ਰਹਿਣ ਤੁਲ ਹੈ। ਕਿਸੇ ਦਾ ਹਿਰਦਾ ਪ੍ਰਸੰਨ ਕਰਨਾ, ਕਿਸੇ ਨੂੰ ਗੁਰਮਤਿ ਦੇ ਰਾਹ 'ਤੇ ਤੋਰਨਾ ਇਹ ਹੀ ਗੁਰ ਸੇਵਾ ਹੈ।"[੨੪]

ਹੁਕਮ ਦੀ ਪਾਲਣਾ ਕਰਦੇ ਹੋਏ ਭਾਈ ਸਾਹਿਬ ਨੇ ਗੁਰੂ ਜੀ ਪਾਸੋਂ ਆਗਿਆ ਲਈ ਤੇ ਪੱਛਮ ਵੱਲ ਤੁਰ ਪਏ। ਕਈ ਸ਼ਹਿਰਾਂ ਤੇ ਪਿੰਡਾਂ ਵਿੱਚੋਂ ਲੰਘਦੇ ਤੇ ਕਈ ਥਾਈਂ ਟਿਕਾਣੇ ਕਰਦੇ ਹੋਏ ਆਪ ਸਹਿਜੇ-ਸਹਿਜੇ ਅਗੇ ਤੁਰੀ ਗਏ। ਜਿੱਥੇ ਰੁਕਦੇ, ਉੱਥੇ ਗੁਰੂ-ਜਸ ਕਰਦੇ, ਨਾਮ ਦੀ ਮਹਿਮਾ ਦੱਸਦੇ ਤੇ ਕਈਆਂ ਨੂੰ ਗੁਰੂ ਨਾਨਕ ਦੇ ਘਰ ਨਾਲ ਜੋੜਦੇ।

ਇੰਜ ਥਾਉਂ ਥਾਈਂ ਵਿਚਰਦੇ ਹੋਏ ਭਾਈ ਸਾਹਿਬ ਅਟਕ ਤੋਂ ਉਰੇ ਕੈਮਲਪੁਰ ਜ਼ਿਲ੍ਹੇ ਦੇ ਇਕ ਪਿੰਡ ਕਵੇਹ[੨੫] ਕੋਲ ਜਾ ਟਿਕੇ। ਪਿੰਡ ਵਿਚ ਜਲ ਪੀਣ ਲਈ ਗਏ, ਕਿਸੇ ਪਾਣੀ ਨਾ ਦਿੱਤਾ। ਉੱਤਰ ਮਿਲਿਆ-

ਤੁਹਾਨੂੰ ਪਤਾ ਨਹੀਂ ਕਿ ਇੱਥੇ ਪਾਣੀ ਕਿਤਨੀ ਦੂਰੋਂ ਲਿਆਣਾ ਪੈਂਦਾ ਹੈ, ਸਾਨੂੰ ਆਪ ਮਸਾਂ ਪੀਣ ਨੂੰ ਮਿਲਦਾ ਹੈ, ਅਸਾਂ ਲੋਕਾਂ ਨੂੰ ਕੀ ਪਿਲਾਣਾ ਹੈ। ਪਿੰਡ ਦੇ ਲੋਕੀਂ ਜਲ ਇਕ ਮੀਲ ਦੀ ਦੂਰੀ ਤੋਂ ਹਰੋਹ ਨਾਮੀ ਨਦੀ ਵਿੱਚੋਂ ਲਿਆਂਦੇ ਸਨ, ਇਸ ਲਈ ਉੱਥੇ ਪਾਣੀ ਦੀ ਬਹੁਤ ਤੰਗੀ ਸੀ।

ਭਾਈ ਘਨ੍ਹੱਈਆ ਜੀ ਨੇ ਸੋਚਿਆ ਕਿ ਉੱਥੇ ਰਹਿ ਕੇ ਲੋਕਾਂ ਦੀ ਜਲ ਨਾਲ ਸੇਵਾ ਕੀਤੀ ਜਾਏ। ਇਸ ਲਈ ਉਨ੍ਹਾਂ ਉੱਥੇ ਆਪਣਾ ਟਿਕਾਣਾ ਬਣਾ ਲਿਆ। ਹਰੋਹ ਨਦੀ ਤੋਂ

ਹਰ ਰੋਜ਼ ਘੜਾ ਭਰ ਕੇ ਲੈ ਆਂਦੇ ਤੇ ਜਰਨੈਲੀ ਸੜਕ ਦੇ ਕੰਢੇ, ਇਕ ਰੁੱਖ ਦੇ ਥੱਲੇ ਲਿਆ ਰੱਖਦੇ। ਉੱਥੇ ਬੈਠ ਕੇ ਅਕਾਲ ਪੁਰਖ ਨਾਲ ਸੁਰਤ ਜੋੜਦੇ, ਸਿਮਰਨ ਵਿਚ ਮਸਤ ਰਹਿੰਦੇ। ਆਏ-ਗਏ ਮੁਸਾਫ਼ਰਾਂ ਨੂੰ ਵਿਤਕਰੇ ਤੋਂ ਬਗੈਰ ਪਾਣੀ ਪਿਲਾਂਦੇ। ਹਿੰਦੂ, ਸਿੱਖ ਜਾਂ ਮੁਸਲਮਾਨ ਕੋਈ ਵੀ ਰਾਹਗੀਰ ਹੋਵੇ ਸਭ ਨੂੰ ਪ੍ਰੇਮ ਨਾਲ ਮਿਲਣਾ ਤੇ 'ਗੋਬਿੰਦ ਰੂਪ' ਜਾਣ ਕੇ ਸਭ ਦੀ ਪਿਆਸ ਬੁਝਾਣੀ। ਆਉਂਦੇ-ਜਾਂਦੇ ਕਈ ਅਜਨਬੀ ਛਾਂ ਦੇਖ ਕੇ ਉੱਥੇ ਰੁਕ ਜਾਂਦੇ, ਨਾਲੇ ਠੰਡਾ ਜਲ ਪੀਂਦੇ ਤੇ ਨਾਲੇ ਭਾਈ ਸਾਹਿਬ ਦੇ ਬਚਨ-ਬਿਲਾਸ ਸੁਣਦੇ। ਭਾਈ ਘਨ੍ਹੱਈਆ ਜੀ ਦੀ ਕੀਰਤੀ ਹੌਲੇ-ਹੌਲੇ ਇਲਾਕੇ ਵਿਚ ਹੋਣ ਲੱਗ ਪਈ। ਸਹਿਜੇ-ਸਹਿਜੇ ਉੱਥੇ ਸਿਰਫ਼ ਰਾਹਗੀਰ ਹੀ ਨਹੀਂ ਕਵੇਹ ਪਿੰਡ ਦੇ ਲੋਕੀਂ ਵੀ ਆਣ ਲੱਗ ਪਏ। ਫਿਰ ਰੌਣਕ ਹੋਰ ਵੀ ਵਧਣ ਲੱਗ ਪਈ ਜਦਕਿ ਇਲਾਕੇ ਦੇ ਲੋਕੀਂ ਉੱਥੇ ਇਕੱਠੇ ਹੋ ਜਾਂਦੇ। ਇੰਜ ਉੱਥੇ ਇਕ ਦੀ ਥਾਂ ਦੋ, ਫਿਰ ਤਿੰਨ ਤੇ ਫਿਰ ਚਾਰ ਅਤੇ ਵਧਦੇ ਵਧਦੇ ਕਈ ਘੜੇ ਹੋ ਗਏ। ਪਹਿਲੇ ਇਕ ਛੋਟਾ ਜਿਹਾ ਡੇਰਾ ਬਣਿਆ। ਕਈ ਸਾਧ-ਸੰਤ ਤੇ ਮੁਸਾਫ਼ਰ ਉੱਥੇ ਰਹਿਣ ਲੱਗ ਪਏ। ਜਿੱਥੇ ਕਦੇ ਜਲ ਦੀ ਸੇਵਾ ਹੁੰਦੀ ਸੀ, ਹੁਣ ਲੰਗਰ ਵੀ ਵਰਤੀਣ ਲਗਾ। ਇਸ ਡੇਰੇ ਦੀ ਸ਼ੋਭਾ ਚੌਗਿਰਦੇ ਫੈਲ ਗਈ। ਦੇਖਦੇ-ਦੇਖਦੇ ਉੱਥੇ ਇਕ ਤਕੜੀ ਧਰਮਸਾਲ ਬਣ ਗਈ। ਕਹਿੰਦੇ ਹਨ ਉੱਥੇ ਇਕ ਸੌ ਘੜਾ ਪਾਣੀ ਦਾ ਭਰਿਆ ਰਹਿੰਦਾ। ਬੇਅੰਤ ਮੰਜੇ-ਬਿਸਤਰੇ ਬਣ ਗਏ। ਸਵੇਰੇ-ਸ਼ਾਮ ਸੈਂਕੜਿਆਂ ਦੀ ਗਿਣਤੀ ਵਿਚ ਸੰਗਤ ਜੁੜਦੀ ਤੇ ਗੁਰੂ-ਜਸ ਹੁੰਦਾ।[੨੬]

ਇੰਜ ਉੱਥੇ ਸੇਵਾ ਤੇ ਪ੍ਰਚਾਰ ਦਾ ਪ੍ਰਵਾਹ ਚੱਲ ਪਿਆ। ਭਾਈ ਘਨ੍ਹੱਈਆ ਜੀ ਨੇ ਉੱਥੇ ਟਿਕ ਕੇ ਇਰਦ-ਗਿਰਦ ਦੇ ਇਲਾਕੇ ਵਿਚ ਜਿੱਥੇ-ਜਿੱਥੇ ਪਾਣੀ ਦੀ ਥੁੜ ਸੀ ਉੱਥੇ-ਉੱਥੇ ਖੂਹ ਪੁਟਵਾਏ।

ਕਵੇਹ ਪਿੰਡ ਤੋਂ ਚੱਲ ਕੇ ਕਦੇ-ਕਦੇ ਸ੍ਰੀ ਅਨੰਦਪੁਰ ਸਾਹਿਬ ਵੀ ਹੋ ਆਉਂਦੇ ਤੇ ਸ੍ਰੀ ਗੁਰੂ ਜੀ ਦੇ ਦਰਸ਼ਨ ਕਰ ਆਉਂਦੇ।

**ਦਸਮੇਸ਼ ਪਿਤਾ ਨਾਲ ਮਿਲਾਪ:** ੧੬੭੫ ਈ. ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ। ਜਦ ਆਪ ਨੇ ਗੁਰੂ ਜੀ ਦੀ ਸ਼ਹਾਦਤ ਬਾਰੇ ਸੁਣਿਆ ਤਾਂ ਕਈ ਦਿਨ ਗੁਮ-ਸੁਮ ਰਹੇ ਤੇ ਚੁਪ ਸਾਧੀ ਰੱਖੀ[੨੭] ਕੁਝ ਚਿਰ ਮਗਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕੀਤੇ। ਭਾਈ ਸਾਹਿਬ ਜੀ ਦੀ ਉਮਰ ਉਸ ਵੇਲੇ ਲੱਗਭਗ ਤੀਹ ਸਾਲ ਸੀ। ਭਰ ਜੁਆਨੀ ਵਿਚ ਆਪ ਬੜੇ ਸੁੰਦਰ ਜੁਆਨ ਲੱਗਦੇ ਸਨ। ਬਾਲ-ਗੁਰੂ ਦੇ ਦਰਸ਼ਨ ਕਰ ਕੇ ਪ੍ਰਸੰਨ ਹੋਏ।[੨੮] ਕੁਝ ਚਿਰ ਉੱਥੇ ਟਿਕੇ ਫਿਰ ਵਾਪਸ ਕਵੇਹ ਪਿੰਡ ਆ ਗਏ।

ਆਪਣੇ ਡੇਰੇ ਤੋਂ ਸਾਲ ਜਾਂ ਦੋ ਸਾਲਾਂ ਬਾਅਦ ਸ੍ਰੀ ਅਨੰਦਪੁਰ ਸਾਹਿਬ ਜਾਂਦੇ। ਕਈ ਵਾਰੀ ਤਾਂ ਅਨੇਕਾਂ ਸਾਧਾਂ-ਸੰਤਾਂ ਤੇ ਸਿੱਖ ਸੰਗਤਾਂ ਨੂੰ ਨਾਲ ਲੈ ਕੇ ਉੱਥੇ ਪਹੁੰਚਦੇ। ਸ੍ਰੀ ਗੁਰੂ ਜੀ ਦੇ ਦਰਸ਼ਨ ਕਰਦੇ। ਕਈ-ਕਈ ਦਿਨ ਉੱਥੇ ਰਹਿ ਕੇ ਸੇਵਾ ਕਰਦੇ। ਇੰਜ ਕਈ ਵਾਰੀ ਆਪ ਦੋ-ਦੋ ਮਹੀਨੇ ਵੀ ਉੱਥੇ ਰਹਿ ਕੇ ਦਸਮੇਸ਼ ਪਿਤਾ ਜੀ ਦੀਆਂ ਖੁਸ਼ੀਆਂ ਲੈਂਦੇ।[੨੯]

ਅੰਦਾਜ਼ਾ ਕੀਤਾ ਜਾਂਦਾ ਹੈ ਕਿ ਦਸ ਕੁ ਸਾਲ ਦੇ ਬਾਅਦ ਭਾਈ ਘਨ੍ਹੱਈਆ ਜੀ ਸ੍ਰੀ

ਅਨੰਦਪੁਰ ਸਾਹਿਬ ਹੀ ਆ ਕੇ ਰਹਿਣ ਲੱਗ ਪਏ। ਦਸਮੇਸ਼ ਗੁਰੂ ਜੀ ਜਦ ਇੱਥੇ ਪਾਉਂਟਾ ਸਾਹਿਬ ਗਏ ਤਾਂ ਆਪ ਉੱਥੇ ਵੀ ਨਾਲ ਹੀ ਗਏ।[੩੦]

ਸੇਵਾ ਪਾਣੀ ਦੇ ਢੋਣ ਦੀ ਨਾਲ ਹੀ ਰਹੀ। ਗਲ਼ ਵਿਚ ਮਸ਼ਕ ਜਾਂ ਸਿਰ 'ਤੇ ਘੜਾ। ਬਸ ਹਰ ਵੇਲੇ ਸੇਵਾ ਵਿਚ ਲੱਗੇ ਰਹਿੰਦੇ। ਸ੍ਰੀ ਅਨੰਦਪੁਰ ਸਾਹਿਬ ਸਤਲੁਜ ਦਾ ਜਲ ਭਰ ਕੇ ਉਚਾਈਆਂ ਚੜ੍ਹਦੇ ਸਨ। ਜਦ ਪਾਉਂਟਾ ਸਾਹਿਬ ਗਏ ਤਾਂ ਜਮਨਾ ਦਾ ਨਿਰਮਲ ਜਲ ਭਰ ਕੇ ਕਈ ਪਉੜੀਆਂ ਉੱਪਰ ਚੜ੍ਹ ਕੇ ਜਲ ਸੰਗਤਾਂ ਨੂੰ ਪਿਆਉਣਾ।

ਪਾਉਂਟਾ ਸਾਹਿਬ ਤੋਂ ਜਦ ਗੁਰੂ ਜੀ ਵਾਪਸ ਸ੍ਰੀ ਅਨੰਦਪੁਰ ਸਾਹਿਬ ਆਏ ਤਾਂ ਭਾਈ ਘਨ੍ਹੱਈਆ ਜੀ ਵੀ ਨਾਲ ਹੀ ਵਾਪਸ ਆਏ ਤੇ ਮੁੜ ਸ੍ਰੀ ਅਨੰਦਪੁਰ ਸਾਹਿਬ ਵਿਚ ਰਹਿਣ ਲੱਗ ਪਏ। ਏਥੇ ਆਪ ਓਦੋਂ ਤਕ ਰਹੇ ਜਦ ਤਕ ਕਿ ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧ ਮਗਰੋਂ ਕਲਗੀਧਰ ਜੀ ਨੇ ਇੱਥੋਂ ਚਾਲੇ ਨਾ ਪਾਏ।

**ਜੰਗ ਵਿਚ ਜਲ ਦੀ ਸੇਵਾ:** ਜਦ ਸ੍ਰੀ ਅਨੰਦਪੁਰ ਸਾਹਿਬ ਵਿਚ ਮੁਗ਼ਲ ਫ਼ੌਜਾਂ ਨੇ ਘੇਰਾ ਘੱਤਿਆ ਹੋਇਆ ਸੀ ਤੇ ਨਾਲ ਹੀ ਪਹਾੜੀ ਰਾਜਿਆਂ ਦੀ ਸੈਨਾ ਭੀ ਸਿੱਖਾਂ ਵਿਰੁੱਧ ਲੜ ਰਹੀ ਸੀ ਓਦੋਂ ਉਸ ਘਮਸਾਨ ਦੇ ਯੁੱਧ ਵਿਚ ਭਾਈ ਘਨ੍ਹੱਈਆ ਜੀ ਬੜੀ ਦਲੇਰੀ ਨਾਲ ਚਲੇ ਜਾਂਦੇ। ਸਤਲੁਜ ਨਦੀ ਤੋਂ ਮਸ਼ਕ ਭਰ ਕੇ ਰਣ-ਖੇਤਰ ਵਿਚ ਫੱਟੜਾਂ ਤੇ ਲੋੜਵੰਦਾਂ ਨੂੰ ਪਾਣੀ ਪਿਲਾਂਦੇ। ਮੈਦਾਨ-ਏ-ਜੰਗ ਵਿਚ ਕੁਰਲਾ ਰਹੇ ਤੇ ਪਾਣੀ ਲਈ ਤਰਸ ਰਹਿਆਂ ਦੀ ਪਿਆਸ ਬੁਝਾ ਕੇ ਅਸੀਸਾਂ ਲੈਂਦੇ। ਜਿੱਥੇ ਉਨ੍ਹਾਂ ਵਿਚ ਸੇਵਾ ਭਾਵ ਤੇ ਹਲੀਮੀ ਸੀ, ਸ਼ਰਧਾ ਤੇ ਸਿਮਰਨ ਸੀ, ਮਨੁੱਖਾਂ ਲਈ ਦਰਦ ਤੇ ਪਿਆਰ ਸੀ, ਉੱਥੇ ਉਨ੍ਹਾਂ ਵਿਚ ਦਲੇਰੀ ਤੇ ਹੌਂਸਲਾ ਵੀ ਸੀ। ਤਾਹੀਓ ਤਾਂ ਉਹ ਬਗੈਰ ਕਿਸੇ ਡਰ ਦੇ ਬੜੀ ਬੇਬਾਕੀ ਨਾਲ ਸਿੱਖਾਂ ਦੇ ਵੈਰੀਆਂ ਦੇ ਪਾਸੇ ਵੀ ਚਲੇ ਜਾਂਦੇ। ਹਿੰਦੂਆਂ ਤੇ ਮੁਸਲਮਾਨਾਂ ਨੂੰ ਵੀ ਪਾਣੀ ਪਿਲਾਂਦੇ। ਕਈ ਐਸੇ ਤਿਹਾਏ ਜੋ ਪਾਣੀ ਕਰਕੇ ਅਧਮੋਏ ਪਏ ਹੁੰਦੇ ਪਾਣੀ ਪੀਂਦਿਆਂ ਹੀ ਮੁੜ ਉਠ ਖਲੋਂਦੇ। ਸਿੱਖ ਜੋ ਕਿ ਸ਼ਤਰੂਆਂ ਨੂੰ ਮਾਰਦੇ, ਉਹ ਇਹ ਦੇਖ ਕੇ ਗੁੱਸਾ ਕਰਦੇ। ਭਾਈ ਸੰਤੋਖ ਸਿੰਘ ਨੇ 'ਸੂਰਜ ਪ੍ਰਕਾਸ਼' ਵਿਚ ਭਾਈ ਘਨ੍ਹੱਈਆ ਜੀ ਦੇ ਜਲ ਪਿਲਾਣ ਦੀ ਕਿਰਿਆ ਤੇ ਉਸ ਤੋਂ ਉਪਜੀ ਸਿੱਖਾਂ ਦੇ ਮਨ ਵਿਚ ਰੋਸ ਦੀ ਪ੍ਰਤੀਕਿਰਿਆ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਸ਼ਿਕਾਇਤ ਤੇ ਮੁੜ ਭਾਈ ਸਾਹਿਬ ਦੀ ਪੇਸ਼ੀ ਅਤੇ ਗੁਰੂ ਜੀ ਨਾਲ ਸੁਆਲ-ਜੁਆਬ ਬੜੇ ਰੌਚਕ ਢੰਗ ਨਾਲ ਬਿਆਨ ਕੀਤੇ ਹਨ। ਉਹ ਲਿਖਦੇ ਹਨ ਕਿ ਭਾਈ ਘਨ੍ਹੱਈਆ ਜੀ ਜਿਵੇਂ ਸਿੰਘਾਂ ਨੂੰ ਜਲ ਛਕਾਉਦੇ ਇੰਜ ਹੀ ਤੁਰਕਾਂ ਦੀ ਵੀ ਪਿਆਸ ਬੁਝਾਂਦੇ:

*ਜਿਮ ਸਿੰਘਨ ਕੋ ਜਾਇ ਪਿਲਾਵੈ।*
*ਤਿਮ ਤੁਰਕਨ ਕੋ ਨਿਤ ਤ੍ਰਿਪਤਾਵੈ।*

ਇਸ ਗੱਲ ਦੀ ਆਮ ਚਰਚਾ ਹੋਣ ਲੱਗੀ। ਸਿੱਖ ਸੰਗਤਾਂ ਵਿਚ ਚੋਖਾ ਰੋਸ ਪੈਦਾ ਹੋਇਆ। ਕੁਝ ਕੁ ਸਿੱਖਾਂ ਨੇ ਗੁਰੂ ਮਹਾਰਾਜ ਪਾਸ ਸ਼ਿਕਾਇਤ ਕੀਤੀ। ਕੁਝ ਕੁ ਨੇ ਇੱਥੋਂ ਤਕ ਕਹਿ ਦਿੱਤਾ ਕਿ ਇੰਜ ਲਗਦਾ ਹੈ ਕਿ ਭਾਈ ਘਨ੍ਹੱਈਆ ਜੀ ਕਿਸੇ ਲਾਲਚ ਪਿੱਛੇ

ਤੁਰਕਾਂ ਨੂੰ ਪਾਣੀ ਪਿਲਾਂਦਾ ਹੈ।

ਗੁਰੂ ਜੀ ਨੇ ਭਾਈ ਘਨੱ੍ਹਈਆ ਜੀ ਨੂੰ ਬੁਲਾਵਾ ਭੇਜਿਆ। ਪੇਸ਼ੀ ਹੋਈ। ਜਦ ਪੁੱਛ-ਗਿੱਛ ਹੋਈ ਤਾਂ ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਮਹਾਰਾਜ ਮੈਨੂੰ ਕੋਈ ਹਿੰਦੂ-ਮੁਸਲਾਮਾਨ ਜਾਂ ਸਿੱਖ ਨਹੀਂ ਦਿਸਦਾ। ਮੈਨੂੰ ਤਾਂ ਹਰ ਪਾਸੇ ਤੁਹਾਡਾ ਹੀ ਰੂਪ ਦਿਸਦਾ ਹੈ। ਮੇਰੇ ਲਈ ਕੋਈ ਸ਼ਤਰੂ ਜਾਂ ਮਿੱਤਰ ਨਹੀਂ। ਮੈਂ ਹਰ ਥਾਂ ਤੇ ਚੂੰਕਿ ਤੁਹਾਨੂੰ ਹੀ ਦੇਖਦਾ ਹਾਂ, ਇਸ ਲਈ ਮੇਰੀ ਨਜ਼ਰ ਵਿਚ ਭਿੰਨ-ਭੇਦ ਨਹੀਂ ਹੈ। ਗੁਰੂ ਮਹਾਰਾਜ ਨੇ ਮੁਸਕਰਾ ਕੇ ਗਲ਼ੇ ਨਾਲ ਲਗਾਇਆ। ਭਾਈ ਸਾਹਿਬ ਦੀ ਸਮ-ਦ੍ਰਿਸ਼ਟੀ ਤੇ ਉੱਚੀ ਆਤਮਿਕ ਅਵਸਥਾ ਸਦਕੇ ਹੁੰਦੇ ਹੋਏ ਕਿਹਾ ਭਾਈ ਘਨੱ੍ਹਈਆ ਜੀ, ਤੁਸੀਂ ਧੰਨ ਹੋ, ਤੁਹਾਡੀ ਸਿੱਖੀ ਸੇਵਾ ਧੰਨ ਹੈ। ਗੁਰੂ ਮਹਾਰਾਜ ਨੇ ਸਗੋਂ ਇਹ ਕਿਹਾ ਕਿ ਤੁਸੀਂ ਰਣ-ਭੂਮੀ ਵਿਚ ਕੇਵਲ ਪਾਣੀ ਹੀ ਨਾ ਪਿਲਾਉ ਸਗੋਂ ਫੱਟੜਾਂ ਦੀ ਮਲ੍ਹਮ-ਪੱਟੀ ਵੀ ਕਰਿਆ ਕਰੋ।

ਹੁਣ ਭਾਈ ਘਨੱ੍ਹਈਆ ਜੀ ਜਿੱਥੇ ਗਲ਼ ਵਿਚ ਮਸ਼ਕ ਲਟਕਾਈ ਫਿਰਦੇ, ਉੱਥੇ ਇਕ ਝੋਲੇ ਵਿਚ ਮਲ੍ਹਮ ਦੀ ਡੱਬੀ ਤੇ ਪੱਟੀਆਂ ਵੀ ਲੈ ਕੇ ਜਾਂਦੇ। 'ਸੇਵਾ ਪੰਥੀ' ਪਰੰਪਰਾ ਅਨੁਸਾਰ ਭਾਈ ਘਨੱ੍ਹਈਆ ਜੀ ਨੂੰ ਸਾਰੇ ਹੀ ਸਾਧੂ ਜਾਣਨ ਲੱਗ ਗਏ। ਉਹ ਜਿੱਥੋਂ ਲੰਘਦੇ ਲੋਕੀਂ ਨਮਸਕਾਰ ਕਰਦੇ। 'ਸੰਤ ਰਤਨ ਮਾਲਾ' ਵਿਚ ਇੰਜ ਲਿਖਿਆ ਹੈ:-

"ਭਾਈ ਘਨੱ੍ਹਈਆ ਜੀ ਸਿੰਘਾਂ ਬੀਚ ਤੇ ਤੁਰਕਾਂ ਬੀਚ ਭੀ ਵਿਚਰਦੇ। ਕੋਈ ਇਸ ਕੋ ਅਟਕਾਵੈ ਨਾਹੀਂ। ਨਿਸ਼ੰਗ ਹੀ ਫਿਰੇ। ਇਕ ਸਮਾਨ ਸਭੀ ਕੋ ਜਾਨ ਕੇ ਸੇਵਾ ਬੜੇ ਪ੍ਰੇਮ ਸੇ ਕਰਹਿ। ਅਰ ਸਾਧੂ ਜਾਣ ਕੈ ਸਭੀ ਨਮਸਕਾਰ ਕਰੈਂ, ਕੋਈ ਇਸ ਕੋ ਦੁਖਾਵੈ ਨਹੀਂ।"[੩੧]

ਭਾਈ ਘਨੱ੍ਹਈਆ ਜੀ ਤੋਂ ਉਤਸ਼ਾਹਿਤ ਹੋ ਕੇ ਹੋਰ ਭੀ ਕਈ ਸਿੱਖ ਮੈਦਾਨ-ਏ- ਜੰਗ ਵਿਚ ਸਭ ਦੀ ਇੱਕੋ ਤਰ੍ਹਾਂ ਸੇਵਾ ਕਰਨ ਲਈ ਨਿੱਤਰੇ। ਉਹ ਭੀ ਜਲ ਦੀ ਸੇਵਾ ਕਰਦੇ ਤੇ ਮਲ੍ਹਮ-ਪੱਟੀ ਕਰਦੇ।

**ਮੁੜ ਪਿੰਡ ਕਵੇਹ (ਕਵਾਹ) ਵਿਚ ਅੰਤ ਤਕ ਡੇਰਾ:** ੧੭੦੪ ਈ. ਵਿਚ ਜਦ ਕਲਗੀਧਰ ਪਿਤਾ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਚਾਲੇ ਪਾਏ ਤਾਂ ਉਨ੍ਹਾਂ ਭਾਈ ਘਨੱ੍ਹਈਆ ਜੀ ਨੂੰ ਆਪਣੇ ਡੇਰੇ ਪਿੰਡ ਕਵੇਹ ਵਿਚ ਜਾਣ ਦਾ ਆਦੇਸ਼ ਦਿੱਤਾ।

ਭਾਈ ਸਾਹਿਬ ਗੁਰੂ ਜੀ ਤੋਂ ਵਿਦਾ ਹੋ ਕੇ ਉੱਥੇ ਆ ਟਿਕੇ। ਉਨ੍ਹਾਂ ਆਪਣੀ ਆਯੂ ਦੇ ਅੰਤਲੇ ਦਸ ਕੁ ਸਾਲ ਉੱਥੇ ਹੀ ਬਿਤਾਏ। ਇਰਦ-ਗਿਰਦ ਦੇ ਇਲਾਕੇ ਵਿੱਚੋਂ, ਪ੍ਰਚਾਰ ਕਰਦੇ ਪਰ ਜ਼ਿਆਦਾ ਆਪਣੇ ਡੇਰੇ ਵਿਚ ਹੀ ਰਹਿੰਦੇ।

ਪਿੰਡ ਕਵੇਹ ਵਿਚ ਰਹਿੰਦੇ ਹੋਏ, ਜਾਂ ਥਾਂ ਪਰ ਥਾਂ ਵਿਚਰ ਕੇ ਭਾਈ ਘਨੱ੍ਹਈਆ ਜੀ ਨੇ ਜੋ ਬਚਨ ਕਹੇ ਉਹ ਉਨ੍ਹਾਂ ਦੀਆਂ ਪਰਚੀਆਂ ਵਿਚ ਸੁਰੱਖਿਅਤ ਹਨ ਜੋ ਕਿ ਭਾਈ ਸਹਿਜ ਰਾਮ ਜੀ ਦੀਆਂ ਲਿਖੀਆਂ ਹੋਈਆਂ ਹਨ। ਇਹ ਲੇਖ ਵੱਡਾ ਹੋ ਜਾਣ ਦੇ ਡਰ ਤੋਂ ਅਸੀਂ ਇੱਥੇ ਉਨ੍ਹਾਂ ਦੇ ਹਵਾਲੇ ਨਹੀਂ ਦੇ ਰਹੇ। ਇਤਨਾ ਜ਼ਰੂਰ ਦੱਸਣਾ ਚਾਹੁੰਦੇ ਹਾਂ ਕਿ ਭਾਈ

ਸਾਹਿਬ ਦੇ ਬਚਨ ਭਾਵ ਪੂਰਨ, ਸੰਖੇਪ ਤੇ ਇਕ ਦਮ ਮਨ ਵਿਚ ਵੱਸ ਜਾਣ ਵਾਲੇ ਹਨ। ਕਈ ਸਿੱਖਿਆ ਦਾ ਇਕ ਬਚਨ ਤੇ ਕਥਨ ਮੁਹਾਵਰੇ ਬਣ ਗਏ ਹਨ।

ਭਾਈ ਘਨ੍ਹੱਈਆ ਜੀ ਸਹਿਜ ਅਵਸਥਾ ਵਿਚ ਵਿਚਰਨ ਵਾਲੇ, ਸ਼ਾਂਤ ਮੂਰਤ ਤੇ ਸੇਵਾ ਦੇ ਪੁਤਲੇ ਸਨ। ਉਹ ਕਰਨੀ ਤੇ ਕਥਨੀ ਦੇ ਸੂਰੇ ਸਨ। ਸਰੀਰ ਦੇ ਸੁਡੌਲ ਤੇ ਆਤਮਾ ਕਰਕੇ ਨਿਰਮਲ। ਮਨ ਨੀਵਾਂ ਤੇ ਮੱਤ ਉੱਚੀ ਰੱਖਣ ਵਾਲੇ ਭਾਈ ਸਾਹਿਬ ਨੂੰ ਸੇਵਾ ਤੇ ਸਿਮਰਨ ਦੇ ਨਾਲ-ਨਾਲ ਕੀਰਤਨ ਦਾ ਬਹੁਤ ਸ਼ੌਕ ਸੀ। ਉਨ੍ਹਾਂ ਦਾ ਅੰਤ ਵੀ ਕੀਰਤਨ ਸੁਣਦੇ ਹੋਇਆ। ਹਰ ਰੋਜ਼ ਅੰਮ੍ਰਿਤ ਵੇਲੇ ਸੂਰਜ ਨਿਕਲਣ ਤਕ ਕੀਰਤਨ ਸੁਣਦੇ। ਅੰਤਲੇ ਦਿਨ ਜਦ ਕੀਰਤਨ ਸੁਣ ਰਹੇ ਸਨ ਤਾਂ ਕਵੇਹ ਵਿਖੇ ਆਪ ਆਪਣੇ ਡੇਰੇ ਵਿਚ ਇਕ ਥੰਮ ਨਾਲ ਢੋਅ ਲਾ ਕੇ ਬੈਠ ਗਏ। ਕੀਰਤਨ ਦਾ ਭੋਗ ਪਿਆ। ਆਪ ਉੱਠੇ ਨਾ। ਲੋਕਾਂ ਸਮਝਿਆ ਸੁਰਤ ਜੁੜੀ ਹੋਈ ਹੈ। ਕੁਝ ਦੇਰ ਮਗਰੋਂ ਹਿਲਾਇਆ ਤਾਂ ਪਤਾ ਲਗਾ ਹੰਸ ਤਾਂ ਉੱਡ ਗਿਆ ਹੈ। ਪਿੱਛੇ ਤਾਂ ਸਰੀਰ ਹੀ ਬਾਕੀ ਹੈ। ਇੰਜ ਸਾਰੀ ਉਮਰ ਸੇਵਾ ਕਰਦੇ ਹੋਏ ਗੁਰੂ-ਚਰਨਾਂ ਨਾਲ ਪ੍ਰੀਤ ਜੋੜ ਕੇ ਗੁਰੂ-ਗੁਰੂ ਜਪਦੇ ਤੇ ਸ੍ਰੀ ਅਕਾਲ ਪੁਰਖ ਦਾ ਸਿਮਰਨ ਕਰਦੇ ਹੋਏ ਤੇ ਅੰਤ ਵੇਲੇ ਇਲਾਹੀ ਕੀਰਤਨ ਵਿਚ ਲੀਨ ਹੋਏ ਭਾਈ ਘਨ੍ਹੱਈਆ ਜੀ ਦੀ ਆਤਮਾ ਪਰਮਾਤਮਾ ਵਿਚ ਲੀਨ ਹੋ ਗਈ ਤੇ ਉਹ ਅਮਰ ਹੋ ਗਏ।

**ਹਵਾਲੇ :**

੧. ਭਾਈ ਘਨ੍ਹੱਈਆ ਜੀ ਦਾ ਨਾਮ ਇਤਿਹਾਸਕਾਰਾਂ ਤੇ ਖੋਜੀਆਂ ਨੇ ਵੱਖ-ਵੱਖ ਰੂਪਾਂ ਵਿਚ ਲਿਖਿਆ ਹੈ। ਮਿਸਾਲ ਵਜੋਂ ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਨੇ ਘਨੱਯਾ (ਘਨ੍ਹੱਈਆ) ਪੰਨਾ ੩੮ ਤੇ ਕਨੈਯਾ-ਪੰਨਾ ੨੨੦, ਸਾਖੀਆਂ ਸ੍ਰੀ ਭਾਈ ਅੱਡਣ ਜੀ ਤੇ ਪੋਥੀ ਆਸਾਵਰੀਆਂ ਵਿਚ ਕਨੱਯਾ ਹੈ (ਇਹ ਦੋਵੇਂ ਪੁਸਤਕਾਂ ਸੇਵਾ ਪੰਥੀ ਅੱਡਣ ਸ਼ਾਹੀ ਸਭਾ, ਸ੍ਰੀ ਅੰਮ੍ਰਿਤਸਰ ਵੱਲੋਂ ਛਪੀਆਂ ਹਨ) ਅਤੇ ਪ੍ਰਿੰਸੀਪਲ ਸਤਿਬੀਰ ਸਿੰਘ ਨੇ ਭਾਈ ਕਨ੍ਹਿਆ ਲਿਖਿਆ ਹੈ। ਦੇਖੋ ਉਨ੍ਹਾਂ ਦੀ ਪੁਸਤਕ ਪੁਰਾਤਨ ਇਤਿਹਾਸਕ ਜੀਵਨੀਆਂ ਪੰਨਾ ੧੧੬-੧੨੫।

੨. ਦੇਖੋ ਸਾਖੀਆਂ ਸ੍ਰੀ ਭਾਈ ਅੱਡਣ ਜੀ ਜੋ ਕਿ ਸੇਵਾ ਪੰਥੀ ਅੱਡਣ ਸ਼ਾਹੀ ਸਭਾ ਸ੍ਰੀ ਅੰਮ੍ਰਿਤਸਰ ਵੱਲੋਂ ੧੯੫੮ ਈ. ਵਿਚ ਪ੍ਰਕਾਸ਼ਿਤ ਹੋਈਆਂ ਦਾ ਪੰਨਾ ਪਹਿਲਾ। ਪਰ ਪਰਚੀਆਂ ਸ੍ਰੀ ਭਾਈ ਕਨੱਯਾ ਜੀ ਅਨੁਸਾਰ ਆਪ ਜਾ ਜਨਮ ੧੬੪੭ ਈ. ਵਿਚ ਹੋਇਆ (ਜਿਸ ਦਾ ਹਵਾਲਾ ਪ੍ਰਿੰਸੀਪਲ ਸਤਿਬੀਰ ਸਿੰਘ ਨੇ ਆਪਣੀ ਪੁਸਤਕ ਪੁਰਾਤਨ ਇਤਿਹਾਸਕ ਜੀਵਨੀਆਂ ਵਿਚ ਦਿੱਤਾ ਹੈ।) ਦੇਖੋ ਪੰਨਾ ੧੧੬।

੩. ਦੇਖੋ ਮਹਾਨ ਕੋਸ਼ ਪੰਨਾ ੨੨੦ ਤੇ ਅੰਤਕਾ ਦਾ ੨੨੦/੬ ਪੰਨਾ ੩੨੧ ਮਹਾਨ ਕੋਸ਼ ਦੇ ਪੰਨਾ ੩੮ ਉੱਪਰ ਪਿੰਡ ਦਾ ਨਾਮ ਸੋਦਰਾ ਜ਼ਿਲ੍ਹਾ ਗੁਜਰਾਂਵਾਲਾ ਲਿਖਿਆ ਹੈ। ਪਰ ਸਾਖੀਆਂ ਸ੍ਰੀ ਭਾਈ ਅੱਡਣ ਜੀ ਵਿਚ ਪਿੰਡ ਦਾ ਨਾਮ ਸੋਧਰਾ ਤੇ ਜ਼ਿਲ੍ਹਾ ਸਿਆਲਕੋਟ ਵਰਣਨ ਹੈ। ਦੇਖੋ ਪੰਨਾ ੧੧।

੪. ਦੇਖੋ ਮਹਾਨ ਕੋਸ਼ ਦੂਜੀ ਐਡੀਸ਼ਨ ਪੰਨਾ ੩੮।

੫. ਦੇਖੋ ਪੰਨਾ ੧।

੬. ਪ੍ਰਿੰਸੀਪਲ ਸਤਿਬੀਰ ਸਿੰਘ, ਪੁਰਾਤਨ ਇਤਿਹਾਸਕ ਜੀਵਨੀਆਂ ਪੰਨਾ ੧੧੬।

੭. ਉਪਰਲੇ ਹਵਾਲੇ ਦਾ ਪੰਨਾ ੧੧੬ ਤੇ ੧੧੭।

੮. ਦੇਖੋ ਸਾਖੀਆਂ ਸ੍ਰੀ ਭਾਈ ਅੱਡਣ ਜੀ, ਪੰਨਾ ੧।

੯. ਮੁੜ ਉਪਰਲੇ ਹਵਾਲੇ ਵਾਲੀ ਪੁਸਤਕ ਦਾ ਪੰਨਾ ੧

੧੦. ਪ੍ਰਿੰਸੀਪਲ ਸਤਿਬੀਰ ਸਿੰਘ, ਪੁਰਾਤਨ ਇਤਿਹਾਸਕ ਜੀਵਨੀਆਂ ਪੰਨਾ ੧੧੭।

੧੧. ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ: ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਪਿੱਛੋਂ ਚਾਂਦਨੀ ਚੌਂਕ ਤੋਂ ਗੁਰੂ

ਜੀ ਦਾ ਸੀਸ ਚੁੱਕਣ ਵਿਚ ਭਾਈ ਨਨੂਆ ਨੇ ਭਾਈ ਜੈਤਾ ਜੀ ਦਾ ਸਾਥ ਦਿੱਤਾ ਤੇ ਬੜੀ ਜੁਰਅਤ ਦਿਖਾਈ (ਦੇਖੋ ਪੁਰਾਤਨ ਇਤਿਹਾਸਕ ਜੀਵਨੀਆਂ ਪੰਨਾ ੧੧੭ ਸਾਲ)

੧੨. ਮਹਾਨ ਕੋਸ਼, ਦੂਜੀ ਛਾਪ, ਪੰਨਾ ੨੨੦ ਤੇ ਅੰਤਕਾ ੨੨੦/੬ ਪੰਨਾ ੩੨੧

੧੩. ਪ੍ਰਿੰਸੀਪਲ ਸਤਿਬੀਰ ਸਿੰਘ, ਪੁਰਾਤਨ ਇਤਿਹਾਸਕ ਜੀਵਨੀਆਂ, ਪੰਨਾ ੧੧੭।

੧੪. ਇਹ ਪਰਚੀਆਂ ਸ੍ਰੀ ਭਾਈ ਸੈਹਜ ਰਾਮ ਜੀ ਦੀਆਂ ਰਚੀਆਂ ਹੋਈਆਂ ਹਨ। ਆਪ ਭਾਈ ਸੇਵਾ ਰਾਮ ਜੀ ਦੇ ਸ਼ਿਸ਼ ਸਨ। ਪੂਰਨ ਜਤੀ ਸਤੀ ਤੇ ਪਰਉਪਕਾਰੀ ਜੀਵ ਸਨ। ਕੀਰਤਨ ਕਰਦੇ ਤੇ ਕਥਾ ਵੀ ਕਰਦੇ। ਭਾਈ ਸੇਵਾ ਰਾਮ ਜੀ ਦੇ ਸਤਿਸੰਗ ਵਿਚ ਜੋ ਵਿਚਾਰਾਂ ਹੁੰਦੀਆਂ ਉਨ੍ਹਾਂ ਨੂੰ ਪੁਸਤਕਾਂ ਦਾ ਰੂਪ ਦਈ ਜਾਂਦੇ। ਭਾਈ ਸੇਵਾ ਰਾਮ ਅਤੇ ਭਾਈ ਅੱਡਣ ਸਾਹਿਬ ਦੀਆਂ ਪਰਚੀਆਂ ਵੀ ਲਿਖੀਆਂ। ਇਨ੍ਹਾਂ ਦੀਆਂ ਦੋ ਪੁਸਤਕਾਂ ਆਸਾਵਰੀਆਂ ਤੇ ਸਾਖੀਆਂ ਸ੍ਰੀ ਭਾਈ ਅੱਡਣ ਸਾਹਿਬ ਵੀ ਛੱਪ ਚੁਕੀਆਂ ਹਨ। ਪਰ ਪਰਚੀਆਂ ਅਜੇ ਨਹੀਂ।

੧੫. ਇਸ ਵਾਰਤਾਲਾਪ ਦਾ ਹਵਾਲਾ ਪ੍ਰਿੰਸੀਪਲ ਸਤਿਬੀਰ ਸਿੰਘ ਨੇ ਦਿੱਤਾ ਹੈ- ਦੇਖੋ ਪੁਰਾਤਨ ਇਤਿਹਾਸਕ ਜੀਵਨੀਆਂ ਪੰਨਾ ੧੧੭ ਤੇ ੧੧੮।

੧੬. ਇਸ ਵਾਰਤਾਲਾਪ ਦਾ ਹਵਾਲਾ ਵੀ ਪ੍ਰਿੰਸੀਪਲ ਸਤਿਬੀਰ ਸਿੰਘ ਨੇ ਆਪਣੀ ਪੁਸਤਕ ਪੁਰਾਤਨ ਇਤਿਹਾਸਕ ਜੀਵਨੀਆਂ ਵਿਚ ਦਿੱਤਾ ਹੈ। ਦੇਖੋ ਪਨਾ ੧੧੮।

੧੭. ਵਿਸਥਾਰ ਲਈ ਦੇਖੋ, ਪੁਰਾਤਨ ਇਤਿਹਾਸਕ ਜੀਵਨੀਆਂ, ਪੰਨਾ ੧੧੮।

੧੮. ਦੇਖੋ ਪੁਰਾਤਨ ਇਤਿਹਾਸਕ ਜੀਵਨੀਆਂ, ਪੰਨਾ ੧੧੮।

੧੯. ਦੇਖੋ ਦੂਜੀ ਛਾਪ, ਪੰਨਾ ੨੨੦।

੨੦. ਸਾਖੀਆਂ ਸ੍ਰੀ ਭਾਈ ਅੱਡਣ ਜੀ, ਪੰਨਾ ੧।

੨੧. ਸਾਖੀਆਂ ਸ੍ਰੀ ਭਾਈ ਅੱਡਣ ਜੀ, ਪੰਨਾ ੧ ਤੇ ੨।

੨੨. ਪ੍ਰਿੰਸੀਪਲ ਸਤਿਬੀਰ ਸਿੰਘ, ਪੁਰਾਤਨ ਇਤਿਹਾਸਕ ਜੀਵਨੀਆਂ, ਪੰਨਾ ੧੧੮ ਤੇ ੧੧੯।

੨੩. ਉਪਰਲਾ ਹੀ ਹਵਾਲਾ, ਪੰਨਾ ੧੧੯।

੨੪. ਮੁੜ ਉਹੀ ਹਵਾਲਾ, ਪੰਨਾ ੧੧੯।

੨੫. ਮਹਾਨ ਕੋਸ਼ ਵਿਚ ਪਿੰਡ ਕਵੇ ਲਿਖਿਆ ੩, ਦੇਖੋ ਦੂਜੀ ਛਾਪ ਪੰਨਾ ੨੨੨। ਪਰ ਸਾਖੀਆਂ ਸ੍ਰੀ ਭਾਈ ਅੱਡਣ ਜੀ ਵਿਚ ਨਾਮ ਕਵੇਹ ਲਿਖਿਆ ਹੈ। ਦੇਖੋ ਪੰਨਾ ੨। ਇਹ ਪਿੰਡ ਅਟਕ ਤੋਂ ਲੱਗਭਗ ਤੀਹ ਮੀਲ ਪੂਰਬ ਵੱਲ ਹੈ।

੨੬. ਸਾਖੀਆਂ ਸ੍ਰੀ ਭਾਈ ਅੱਡਣ ਜੀ, ਪੰਨਾ ੨।

੨੭. ਪ੍ਰਿੰਸੀਪਲ ਸਤਿਬੀਰ ਸਿੰਘ, ਪੁਰਾਤਨ ਇਤਿਹਾਸਕ ਜੀਵਨੀਆਂ, ਪੰਨਾ ੧੧੯।

੨੮. ਸਾਖੀਆਂ ਸ੍ਰੀ ਭਾਈ ਅੱਡਣ ਜੀ, ਪੰਨਾ ੨।

੨੯. ਸਾਖੀਆਂ ਸ੍ਰੀ ਭਾਈ ਅੱਡਣ ਜੀ, ਪੰਨਾ ੨।

੩੦. ਪ੍ਰਿੰਸੀਪਲ ਸਤਿਬੀਰ ਸਿੰਘ, ਪੁਰਾਤਨ ਇਤਿਹਾਸਕ ਜੀਵਨੀਆਂ, ਪੰਨਾ ੧੨੦।

੩੧. ਸੇਵਾ ਪੰਥੀ ਅੱਡਣ ਸ਼ਾਹੀ ਸਭਾ ਵੱਲੋਂ ਪ੍ਰਕਾਸ਼ਿਤ ਸੰਤ ਰਤਨ ਮਾਲਾ, ਪੰਨਾ ੩੩੪, ਮਨਜੀਤ ਪ੍ਰਿੰਟਿੰਗ ਪ੍ਰੈੱਸ ਪਟਿਆਲਾ, ਸੰਨ ੧੯੫੪ ਈ.।

■

## ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਅੰਮ੍ਰਿਤ-ਸੰਚਾਰ

ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਮਹੀਨਾ ਅਪ੍ਰੈਲ-੨੦੧੮ ਦੌਰਾਨ ਵੱਖ-ਵੱਖ ਸਥਾਨਾਂ 'ਤੇ ਕਰਵਾਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਕੁੱਲ ੩੯੩ ਪ੍ਰਾਣੀ ਗੁਰੂ ਵਾਲੇ ਬਣੇ।

# ਭਾਈ ਘਨ੍ਹੱਈਆ ਜੀ ਦੀ ਸਿੱਖਿਆ ਤੇ ਸੰਦੇਸ਼

*-ਪ੍ਰੋ. ਪਿਆਰਾ ਸਿੰਘ ਪਦਮ**

ਉਂਜ ਤਾਂ ਭਾਈ ਘਨ੍ਹੱਈਆ ਜੀ ਦੀ ਹਰਮਨ ਪਿਆਰੀ ਸ਼ਖ਼ਸੀਅਤ ਉਨ੍ਹਾਂ ਦੀ ਕਰਣੀ ਤੋਂ ਭਲੀਭਾਂਤ ਪ੍ਰਗਟ ਹੈ, ਪਰ ਜਿੱਥੇ ਕਿਤੇ ਉਨ੍ਹਾਂ ਆਪਣੇ ਪ੍ਰੇਮੀਆਂ ਨੂੰ ਬਚਨ-ਬਿਲਾਸ ਕਰਦਿਆਂ ਸਿੱਖਿਆ ਦਿੱਤੀ ਹੈ, ਉਹ ਬੜੀ ਅਰਥ-ਭਰਪੂਰ ਹੈ। ਭਾਰਤੀ ਧਾਰਮਿਕ ਪਰੰਪਰਾ ਵਿਚ ਹਰ ਸਾਧੂ ਲਈ ਆਤਮਿਕ ਆਨੰਦ ਖ਼ਾਤਰ ਬਨਵਾਸ ਲੈਣਾ ਜ਼ਰੂਰੀ ਹੈ, ਕੀ ਸਨਾਤਨ ਮੱਤ, ਕੀ ਬੋਧੀ ਤੇ ਜੈਨੀ ਮੱਤ ਦੇ ਅਨੁਸਾਰ ਇਸੇ ਮਾਰਗ ਦੀ ਪੈਰਵੀ ਕਰਦੇ ਰਹੇ ਹਨ, ਪਰ ਗੁਰਮਤਿ ਨੂੰ ਇਹ ਪਰਵਾਨ ਨਹੀ। ਇਸ ਕਰਕੇ ਭਾਈ ਘਨ੍ਹੱਈਆ ਜੀ ਆਪਣੇ ਸੇਵਕਾਂ ਨੂੰ ਤਾਕੀਦ ਕਰਦੇ ਹਨ ਕਿ ਇਸ ਸ੍ਰਿਸ਼ਟੀ ਵਿਚ ਵਸਦਿਆਂ-ਰਸਦਿਆਂ ਹੀ ਰੱਬੀ-ਤਲਾਸ਼ ਕਰਨਾ ਯੋਗ ਹੈ:

*"ਸੋ ਗੋਬਿੰਦ ਕਾ ਮੇਲਾ ਗੋਬਿੰਦ ਲੋਕਾਂ ਕਉ ਮਿਲ ਕਰ ਹੋਵੇਗਾ।*
*ਸੋ ਗੋਬਿੰਦ ਲੋਕ ਨਗਰੋਂ ਔਰ ਮਨੁਖੋ ਮੈਂ ਹੋਤੇ ਹੈ।*
*ਸੋ ਤੁਮਾਰਾ ਇਹ ਸੁਭਾਉ ਹੂਆ ਹੈ ਜੋ ਲੋਕੋ ਅਰ ਨਗਰੋਂ ਤੇ*
*ਕਿਨਾਰਾ ਲਈ ਫਿਰਤੋ ਹੈ ਸੋ ਸੰਤੋ ਤੇ ਭੀ ਕਿਨਾਰਾ ਹੂਆ।*
*ਜੈਸੇ ਸੁਨਾਰੇ ਕੀ ਰਾਖ ਸਿਉ ਸੋਨਾ ਨਿਕਸਤਾ ਹੈ, ਜਬ ਰਾਖ ਦਾ*
*ਤਿਆਗ ਕੀਆ ਤਬ ਸੋਨਾ ਕਾ ਤਿਆਗ ਭੀ ਸਾਥ ਹੋਇ ਗਇਆ।*
*ਤਾਂ ਤੇ ਤੁਮ ਨਗਰੋਂ ਔਰ ਮਨੁੱਖੋ ਬੀਚ ਸੰਤਾਂ ਕਢ ਖੋਜਉ ਜਹਾਂ ਮਨ*
*ਮਾਨੀਐ ਤਹਾਂ ਅਪਨਾ ਆਪ ਸਮੂਹ ਦੇ ਕਰ ਪ੍ਰਸੰਨ ਕਰੋ।"*

*(ਪਰਚੀ ਭਾਈ ਘਨ੍ਹੱਈਆ ਜੀ, ਪੰਨਾ ੨੫)*

ਇਸੇ ਤਰ੍ਹਾਂ ਇਕ ਵਾਰ ਸਵਾਲ ਉਠਾਇਆ ਗਿਆ ਕਿ ਸੇਵਾ ਕਿਸ ਦੀ ਕੀਤੀ ਜਾਵੇ ਤੇ ਇਸ ਦਾ ਵਧੀਆ ਤਰੀਕਾ ਕਿਹੜਾ ਹੈ? ਤਾਂ ਇਸ ਦੇ ਜਵਾਬ ਵਿਚ ਭਾਈ ਘਨ੍ਹੱਈਆ ਜੀ ਨੇ ਫੁਰਮਾਇਆ ਕਿ ਸੇਵਾ ਕੇਵਲ ਕਿਸੇ ਦੇਵੀ ਦੇਵਤਾ ਜਾਂ ਪੀਰ ਅਵਤਾਰ ਮਾਤਰ ਦੀ ਹੀ ਨਹੀ, ਸਗੋਂ ਪ੍ਰਾਣੀ ਮਾਤਰ ਦੀ ਸੇਵਾ ਕਰਨਾ ਹੀ ਜੀਵਨ ਆਦਰਸ਼ ਹੈ:-

*"ਏਕ ਸਾਧ ਨੇ ਪ੍ਰਸ਼ਨ ਕੀਆ ਕਿ ਸੇਵਾ ਕਰਨੇ ਦੀ ਭਲੀ ਜੁਗਤਿ*
*ਕਿਆ ਹੈ? ਤਬ ਭਾਈ ਘਨ੍ਹੱਈਆ ਜੀ ਨੇ ਇਸ ਪ੍ਰਕਾਰ ਬਚਨ*
*ਕਹੇ, ਜੋ ਘਟ ਘਟ ਮਹਿੰ ਰਮਤ ਰਾਮ ਜਾਨ ਕਰ ਸੇਵਾ ਕਰਨੀ*
*ਇਹੀ ਭਲੀ ਜੁਗਤਿ ਹੈ। ਜੁਗਤ ਕੇ ਲੋਗ ਤਉ ਚਉਬੀਸ ਅਵਤਾਰ*

*ਗੁਰਪੁਰਵਾਸੀ

*ਹੂਏ ਮਾਨਤੇ ਹੈਂ। ਅਰ ਗੁਰਮੁਖਹੁ ਕੀ ਰਹਿਣੀ ਇਹ ਹੈ ਕਿ ਜੇਤੇ ਪ੍ਰਾਣੀ ਮਾਤਰ ਹੈਂ, ਸਭੀ ਹੀ ਅਵਤਾਰ ਦ੍ਰਿਸਟਿ ਦੇਖਤੇ ਹੈਂ। ਉਨ ਕਾ ਨਿਸ਼ਚਾ ਐਸਾ ਹੋ ਜਾਤਾ ਹੈ ਜੋ ਸਭ ਜੀਵ ਪਰਮਾਤਮਾ ਤੇ ਉਤਪਤਿ ਹੂਏ ਹੈਂ ਇਤਰ ਕੋਊ ਨਹੀਂ। ਜੈਸੇ ਕਨਕ ਤੇ ਭੂਸ਼ਣ ਅਰ ਜੈਸੇ ਮਾਟੀ ਤੇ ਅਨੇਕ ਪ੍ਰਕਾਰ ਕੇ ਭਾਂਜਨ, ਤੇਸੇ ਪਰਮਾਤਮਾ ਤੇ ਜਗਤ। ਤਾਂ ਤੇ ਜੀਵਹੁ ਕੀ ਸੇਵਾ ਪਰਮਾਤਮਾ ਕੀ ਹੀ ਸੇਵਾ ਹੈ।"*

*(ਪਰਚੀ ਭਾਈ ਘਨ੍ਹੱਈਆ ਜੀ ਕੀ, ਪੰਨਾ ੪੬)*

ਇਕ ਵਾਰ ਇਕ ਸਾਧੂ ਨੇ ਆਪ 'ਤੇ ਹੋਰ ਸਵਾਲ ਕੀਤਾ ਕਿ ਸੰਤਾਂ ਦੀ ਰਹਿਣੀ ਬਹਿਣੀ ਕੀ ਹੈ ਤੇ ਦੁਨੀਆ ਦੀ ਕੀ? ਇਨ੍ਹਾਂ ਵਿਚ ਫ਼ਰਕ ਕੀ ਹੈ?

*"ਭਾਈ ਘਨ੍ਹੱਈਆ ਜੀ ਕਹਿਆ, ਸੰਸਾਰ ਕੀ ਰਹਿਤ ਏਹੁ ਹੈ ਕਿ ਜੋ ਚੇਤੰਨ ਰੂਪੀ ਬਿਰਛ ਕੀ ਛਾਇਆ ਸਿਉ ਪ੍ਰੀਤਿ ਕਰਤੇ ਹੈਂ ਅਰ ਸੰਤਹੁ ਕੀ ਏਹੁ ਰਹਿਤ ਹੈ, ਜੋ ਚੇਤੰਨ ਰੂਪ ਬਿਰਛ ਸਾਥ ਪ੍ਰੀਤਿ ਕਰਤੇ ਹਹਿਂ। ਜੈਸੇ ਏਕ ਪੋਥੀ ਕੀ ਛਾਇਆ ਹੈ, ਏਕ ਪੋਥੀ ਕਾ ਦੀਰਘ ਕਰਮ ਹੈ ਅਰ ਏਕ ਪੋਥੀ ਕਾ ਛੁਦ੍ਰ ਕਰਮ ਹੈ ਜੋ ਸਿਰਹਾਣਾ ਬਣਾਇ ਰਾਖਣਾ। ਇਸੀ ਛੁਦ੍ਰ ਕਰਮ ਕਾ ਨਾਮ ਪੋਥੀ ਕੀ ਛਾਇਆ ਕਹੀਤਾ ਹੈ। ਅਰ ਦੀਰਘ ਕਰਮ ਪੋਥੀ ਕਾ ਇਹੁ ਹੈ ਜੋ ਅਰਥ ਬਿਚਾਰਣੇ ਅਰੁ ਗੁਹਜ ਭੇਦ ਲਖਣੇ।"*

*(ਪਰਚੀ ਭਾਈ ਘਨ੍ਹੱਈਆ ਜੀ ਕੀ, ਪੰਨਾ ੮੯)*

ਕਿਸੇ ਹੋਰ ਜਗਿਆਸੂ ਨੇ ਸਵਾਲ ਕੀਤਾ ਕਿ ਤੁਸੀਂ ਪਰਮਾਤਮਾ ਨੂੰ ਸਰਬ ਵਿਆਪਕ ਕਹਿੰਦੇ ਹੋ, ਇਹ ਕਿਵੇਂ ਹੋ ਸਕਦਾ ਹੈ ਜਦ ਕਿ ਹਰ ਜੀਵ ਦਾ ਰੂਪ, ਸੁਭਾ ਤੇ ਕਾਰ-ਵਿਹਾਰ ਵੱਖ-ਵੱਖ ਹੈ। ਇਸ ਦਾ ਉੱਤਰ ਭਾਈ ਘਨ੍ਹੱਈਆ ਜੀ ਨੇ ਇਹ ਦਿੱਤਾ ਕਿ:-

*"ਬ੍ਰਹਮ ਤਾਂ ਅੰਬ ਦੇ ਬਿਰਛ ਦੇ ਸਮਾਨ ਹੈ, ਡਾਲਾਂ, ਪੱਤੇ, ਛਿੱਲ, ਜੜ੍ਹ ਸਭ ਮਿਲਕੇ ਹੀ ਅੰਬ ਅਖਵਾਉਂਦਾ ਹੈ ਪਰ ਅੰਬ ਦਾ ਰਸ ਤੇ ਸੁਗੰਧ ਉਸ ਦੇ ਫਲ ਵਿੱਚੋਂ ਹੀ ਮਿਲਦੀ ਹੈ ; ਇਵੇਂ, ਜਿਵੇਂ ਸੰਤ ਭਗਵੰਤ ਦਾ ਰੂਪ ਹਨ, ਉਸ ਦੇ ਦੀਦਾਰ ਵਿਚੋਂ ਹੀ ਕਰਤਾਰ ਦਾ ਸਾਰ ਰੂਪ ਲੱਭਦਾ ਹੈ।"*

*(ਪਰਚੀ ਭਾਈ ਘਨ੍ਹੱਈਆ ਜੀ ਕੀ, ਪੰਨਾ ੭੮-੮੦)*

ਇਹੋ ਜਿਹੇ ਸਿੱਖਿਆਦਾਇਕ ਨੁਕਤੇ ਆਪਦੇ ਸੰਵਾਦਾਂ ਵਿਚ ਆਮ ਮਿਲਦੇ ਹਨ, ਇਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਧਰਮ ਦੀ ਭ੍ਰਾਤਰੀ ਭਾਵਨਾ ਵਾਲੀ ਸਪ੍ਰਿਟ ਨੂੰ ਭਾਈ ਘਨ੍ਹੱਈਆ ਜੀ ਨੇ ਕਿਵੇਂ ਪੂਰੀ ਤਰ੍ਹਾਂ ਸਮਝਿਆ ਤੇ ਆਪਣੇ ਅੰਦਰ ਵਸਾਇਆ

ਹੋਇਆ ਸੀ ਤੇ ਇਸੇ ਅਨੁਸਾਰ ਉਹ ਅਮਲ ਕਰਦੇ ਸਨ। ਇਸ ਪਰਉਪਕਾਰੀ ਜੀਵਨ ਦਾ ਹੀ ਪ੍ਰਭਾਵ ਸੀ ਕਿ ਆਪ ਦੀ ਸ਼ਖ਼ਸੀਅਤ ਨੇ ਆਪਣੇ ਆਲੇ-ਦੁਆਲੇ ਤੇ ਸ਼ਰਧਾਲੂਆਂ ਉੱਤੇ ਡੂੰਘੀ ਛਾਪ ਲਾਈ, ਜਿਸ ਨੂੰ ਇਨ੍ਹਾਂ ਦੀ ਸਾਹਿਤ ਰਚਨਾਵਾਂ ਵਿੱਚੋਂ ਭਲੀ ਭਾਂਤ ਦੇਖਿਆ ਜਾ ਸਕਦਾ ਹੈ। ਇਹ ਸਾਹਿਤ ਵਧੇਰੇ ਸਦਾਚਾਰਕ ਸਿੱਖਿਆ ਤੇ ਅਧਿਆਤਮਿਕ ਨਿਸ਼ਠਾ ਦ੍ਰਿੜ੍ਹਾਉਣ ਵਾਲਾ ਹੈ ਤੇ ਕਈ ਥਾਂ ਇਸ ਦਾ ਗਦ ਰੂਪ ਇਤਨਾ ਮਨੋਹਰ ਹੈ ਕਿ ਇਸ ਅੱਗੇ ਕਵਿਤਾ ਮਾਤ ਪੈ ਜਾਂਦੀ ਹੈ। ਇਸ ਦਾ ਵੱਡਾ ਕਾਰਨ ਇਹ ਸੀ ਕਿ ਲਿਖਣ ਵਾਲੇ ਦਰਵੇਸ਼ੀ ਜੀਵਨ ਬਿਤਾਉਣਹਾਰ, ਨਿਸ਼ਕਾਮ ਬਿਰਤੀ ਦੇ ਸਾਧੂ ਲੋਕ ਸਨ, ਉਨ੍ਹਾਂ ਦੀ ਕੋਈ ਪਦਾਰਥਕ ਕਾਮਨਾ ਨਹੀਂ ਸੀ, ਇਸ ਕਰਕੇ ਆਤਮਿਕ ਨਿਰਮਲਤਾ ਦਾ ਪ੍ਰਤਿਬਿੰਬ ਇਸ ਸਿੱਧੇ-ਸਾਦੇ ਸਾਹਿਤ ਵਿਚ ਹਰ ਥਾਂ ਡਲ੍ਹਕਦਾ ਮਿਲਦਾ ਹੈ। ਇਸ ਦਾ ਮੋਹਰੀ ਸੇਹਰਾ ਭਾਈ ਘਨ੍ਹੱਈਆ ਜੀ ਨੂੰ ਜਾਂਦਾ ਹੈ। ਭਾਈ ਸੇਵਾ ਰਾਮ, ਭਾਈ ਸਹਿਜ ਰਾਮ, ਭਾਈ ਅੱਡਣ ਸ਼ਾਹ, ਭਾਈ ਜਗਤਾ, ਭਾਈ ਦੁਖ ਭੰਜਨ, ਭਾਈ ਆਯਾ ਰਾਮ, ਭਾਈ ਦਯਾ ਰਾਮ, ਭਾਈ ਰੰਗ, ਭਾਈ ਧੰਨੂ, ਭਾਈ ਮਿਹਰਾ। ਭਾਈ ਹਜ਼ਾਰੀ, ਭਾਈ ਰਾਮ ਕਿਸ਼ਨ ਤੇ ਬਾਬਾ ਸ਼ਾਮ ਸਿੰਘ ਵਰਗੇ ਧਰਮਾਤਮਾ ਸਭੇ ਭਾਈ ਘਨ੍ਹੱਈਆ ਜੀ ਦੇ ਉੱਚੇ-ਸੁੱਚੇ ਜੀਵਨ ਤੋਂ ਵਰੋਸਾਏ ਹੋਏ ਸਨ ਤੇ ਸਭ ਦੇ ਦਿਲਾਂ ਅੰਦਰ ਉਨ੍ਹਾਂ ਦਾ ਡੂੰਘਾ ਮਾਣ-ਸਤਿਕਾਰ ਸੀ।

ਸੋ 'ਸੇਵਾ ਪੰਥੀ' ਸਾਧੂਆਂ ਦੀ ਕਵਿਤਾ ਤੇ ਗਦ ਰਚਨਾ ਵਿਚ ਭਾਈ ਘਨ੍ਹੱਈਆ ਜੀ ਦੀ ਸੁਗੰਧਤ ਸ਼ਖ਼ਸੀਅਤ, ਬਾਵਨ ਚੰਦਨ ਵਾਂਗ ਫੈਲੀ ਹੋਈ ਹੈ। ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਇਸੇ ਮਨੋਹਰ ਰਚਨਾ ਨੂੰ ਆਕਰਸ਼ਕ ਤੇ ਮਨਮੋਹਕ ਬਣਾਇਆ ਹੈ, 'ਪਰਚੀ ਭਾਈ ਘਨ੍ਹੱਈਆ ਜੀ', 'ਪਰਚੀ ਭਾਈ ਸੇਵਾਰਾਮ ਜੀ', 'ਪਰਚੀ ਭਾਈ ਅੱਡਣ ਸ਼ਾਹ ਜੀ', 'ਸਾਖੀਆਂ ਭਾਈ ਅੱਡਣ ਸ਼ਾਹ ਜੀ ਕੀਆਂ', 'ਪੋਥੀ ਆਸਾਵਰੀਆਂ', 'ਬਚਨ ਗੋਬਿੰਦ ਲੋਕਾਂ ਕੇ', 'ਬਚਨ ਸਾਈਂ ਲੋਕਾਂ ਦੇ', 'ਪਾਰਸਭਾਗ', 'ਸੰਤ ਰਤਨ ਮਾਲਾ', ਸਭੇ ਗ੍ਰੰਥ ਸ੍ਰੇਸ਼ਟਾਚਾਰ ਤੇ ਸਰਬੱਤ ਦੇ ਉਪਕਾਰ ਉੱਤੇ ਜ਼ੋਰ ਦਿੰਦੇ ਹੋਏ ਧਰਮ ਦੀ ਸੱਚੀ ਭਾਵਨਾ ਦ੍ਰਿੜਾ ਕੇ ਮਨੁੱਖੀ ਏਕਤਾ ਦਾ ਸਬਕ ਸਿਖਾਉਂਦੇ ਹਨ, ਜਿਸ ਦੀ ਜ਼ਿੰਦਗੀ ਨੂੰ ਸਦਾ ਸਦਾ ਲੋੜ ਹੈ।

ਮਾਨਸ ਕੀ ਜਾਤਿ ਇਕ ਹੈ, ਇਹ ਹਰ ਧਰਮ ਦੀ ਸਿੱਖਿਆ ਹੈ ਤੇ ਸਾਡਾ ਮੌਜੂਦਾ ਸੰਵਿਧਾਨ ਵੀ ਇਨਸਾਨੀ ਬਰਾਬਰੀ ਦਾ ਦਾਅਵਾ ਕਰਦਾ ਹੈ, ਪਰ ਅਫਸੋਸ ਇਹ ਹੈ ਜਿਵੇਂ ੧੯੪੭ ਈ. ਦੀ ਦੇਸ਼-ਵੰਡ ਨੇ ਸਾਡੀ ਕੌਮਪ੍ਰਸਤੀ ਨੂੰ ਦੁਫਾੜ ਕਰ ਕੇ ਰੱਖ ਦਿੱਤਾ, ਤਿਵੇਂ ੧੯੮੪ ਈ. ਦੇ ਦੰਗਿਆਂ ਨੇ ਸਾਡੇ ਸੈਕੂਲਰਿਜ਼ਮ/ਧਰਮ ਨਿਰਪੇਖਤਾ ਤੇ ਕੌਮੀ ਪਿਆਰ ਨੂੰ ਸੂਲੀ ਟੰਗ ਕੇ ਰੱਖ ਦਿੱਤਾ। ਇਹ ਨਵੀਂ ਗੱਲ ਨਹੀਂ ਹੋਈ, ਇਤਿਹਾਸ ਇਸ ਕਿਸਮ ਦੀਆਂ ਮਿਸਾਲਾਂ ਆਮ ਪੇਸ਼ ਕਰਦਾ ਹੈ।

੧੭ਵੀਂ ਸਦੀ ਦੇ ਅੰਤ ਇਕ ਪਾਸੇ ਬਾਦਸ਼ਾਹ ਔਰੰਗਜ਼ੇਬ ਰਬੁੱਲਆਲਮੀਨ ਦੀ

ਕਾਇਨਾਤ ਵਿੱਚੋਂ ਕਾਫ਼ਰਾਂ ਨੂੰ ਮਾਰ-ਮਾਰ ਮਨੁੱਖੀ ਸਮਾਨਤਾ ਤੇ ਏਕਤਾ ਦੇ ਸਿਧਾਂਤ ਦੀਆਂ ਧੱਜੀਆਂ ਉਡਾ ਰਿਹਾ ਸੀ ਤਾਂ ਦੂਜੇ ਪਾਸੇ ਗੁਰੂ ਦਾ ਸਿੱਖ ਭਾਈ ਘਨੱ੍ਹਈਆ ਸ਼ਤੱਰੂ ਮਿੱਤਰ ਨੂੰ ਇਕ ਸਮਾਨ ਸਮਝ ਕੇ ਰਣਤੱਤੇ ਵਿਚ ਸਭ ਨੂੰ ਠੰਢਾ ਜਲ ਪਿਆ ਰਿਹਾ ਸੀ। ਸੋ ਅਸੀਂ ਇਨ੍ਹਾਂ ਨੂੰ ਇੱਕ ਨਹੀਂ ਮੰਨ ਸਕਦੇ। ਦੇਵਤਾ ਤੇ ਦੈਂਤ ਅਤੇ ਭਗਵਾਨ ਤੇ ਸ਼ੈਤਾਨ ਵਿਚ ਭੇਦ ਪਛਾਣਨਾ ਹੋਵੇਗਾ।

ਅਧਿਆਤਮ ਵਿਸ਼ਵਾਸ ਤੋਂ ਇਨਕਾਰੀ ਅਜੋਕਾ ਐਟਮ ਯੁੱਗ ਇਕ ਮਿੰਟ ਪਿੱਛੇ ਲੱਖਾਂ ਡਾਲਰ ਦੇ ਮਾਰੂ ਹਥਿਆਰ ਬਣਾ ਰਿਹਾ ਹੈ, ਅੱਜ ਉਸ ਪਾਸ ਹਜ਼ਾਰਾਂ ਬੰਬ ਜਮ੍ਹਾਂ ਹਨ। ਇਸ ਸਭ ਕਾਸੇ ਦਾ ਨਤੀਜਾ ਮਨੁੱਖੀ ਸੱਭਿਅਤਾ ਦਾ ਸਰਬਨਾਸ਼ ਲਾਜ਼ਮੀ ਹੈ। ਇਸ ਆਪ ਸਹੇੜੀ ਕਿਆਮਤ ਤੋਂ ਬਚਣ ਦਾ ਇੱਕੋ ਇਕ ਉਪਾਉ ਭਾਈ ਘਨੱ੍ਹਈਆ ਜੀ ਜੈਸੇ ਮਹਾਂਪੁਰਸ਼ਾਂ ਦਾ ਪ੍ਰੇਮ ਸੰਦੇਸ਼ ਹੈ, ਜੋ ਗੁਰੂ ਦੀ ਬਾਣੀ ਵਿਚ ਪ੍ਰਾਪਤ ਹੈ:

*ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥(ਪੰਨਾ ੧੨੯੯)*

ਅੱਜ ਇਸ ਸਮੁੱਚੀ ਜੀਵਨ-ਜਾਚ ਨੂੰ ਮੁੜ ਅਪਣਾਉਣ ਦੀ ਲੋੜ ਹੈ, ਤਾਂ ਹੀ ਜ਼ਖਮੀ ਮਨੁੱਖਤਾ ਦੀ ਮਲ੍ਹਮ-ਪੱਟੀ ਕੀਤੀ ਜਾ ਸਕਦੀ ਹੈ।

■

## ਸਿੱਖ ਮਿਸ਼ਨ ਕਲਕੱਤਾ ਵੱਲੋਂ ਗੁਰਮਤਿ ਕੈਂਪ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਰਹਿਨੁਮਾਈ ਹੇਠ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਬੰਗਾਲ ਅਤੇ ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਦੇ ਸਹਿਯੋਗ ਨਾਲ ਬੰਗਾਲ ਅਤੇ ਝਾਰਖੰਡ ਦੇ ਵੱਖ-ਵੱਖ ਤਕਰੀਬਨ ੨੦ ਸਥਾਨਾਂ 'ਤੇ ੧੮ ਮਈ, ੨੦੧੮ ਤੋਂ ੩ ਜੂਨ, ੨੦੧੮ ਤਕ ਗੁਰਮਤਿ ਕੈਂਪ ਲਗਾਏ ਗਏ। ਇਨ੍ਹਾਂ ਕੈਂਪਾਂ ਵਿਚ ਭਾਗ ਲੈਣ ਵਿਚ ਸਿਖਿਆਰਥੀਆਂ ਨੂੰ ਗੁਰ-ਇਤਿਹਾਸ, ਸਿੱਖ ਰਹਿਤ ਮਰਯਾਦਾ, ਗੁਰਬਾਣੀ ਬਾਰੇ ਜਾਣਕਾਰੀ ਦਿੱਤੀ ਗਈ ਅਤੇ ਧਾਰਮਿਕ ਫਿਲਮਾਂ ਦਿਖਾਈਆਂ ਗਈਆਂ। ਇਸ ਦੌਰਾਨ ਤਕਰੀਬਨ ੧੨੦੦ ਸਿਖਿਆਰਥੀਆਂ ਨੇ ਹਿੱਸਾ ਲਿਆ।

ਇਨ੍ਹਾਂ ਕੈਂਪਾਂ ਦੀ ਸਮਾਪਤੀ ਗੁਰਦੁਆਰਾ ਗੁਰੂ ਨਾਨਕ ਸਾਹਿਬ ਪਾਨਾਗੜ ਵਿਖੇ ਕੀਤੀ ਗਈ, ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਅਤੇ ਗੁਰੂ ਗੋਬਿੰਦ ਸਿੰਘ ਸਟਡੀ ਸਰਕਲ ਪੰਜਾਬ ਦੇ ਸਕੱਤਰ ਸ. ਮਨਜੀਤ ਸਿੰਘ ਉਚੇਚੇ ਤੌਰ 'ਤੇ ਪਹੁੰਚੇ ਅਤੇ ਉਨ੍ਹਾਂ ਨੇ ਕੈਂਪ ਵਿਚ ਭਾਗ ਲੈਣ ਵਾਲੇ ਸਿਖਿਆਰਥੀਆਂ ਨੂੰ ਸਨਮਾਨਿਤ ਕੀਤਾ। ਇਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਵਿਚ ਤਕਰੀਬਨ ੫੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

# ਭਾਈ ਘਨੑੱਈਆ ਜੀ

*-ਪ੍ਰਿੰ. ਤੇਜਾ ਸਿੰਘ**

ਬਹੁਤ ਚਿਰ ਤਕ ਸਿੱਖ ਗੁਰੂ ਸਾਹਿਬਾਨ ਸ਼ਾਂਤਮਈ ਜੀਵਨ ਬਤੀਤ ਕਰਦੇ ਰਹੇ। ਗੁਰਬਾਣੀ ਰਾਹੀਂ ਅਕਾਲ ਪੁਰਖ ਦੀ ਉਸਤਤੀ ਤੇ ਸ਼ਬਦ ਗਾਇਨ ਕਰਨੇ ਅਤੇ ਸੰਗਤਾਂ ਦੀ ਸੇਵਾ ਕਰਨੀ, ਇਹੀ ਉਨ੍ਹਾਂ ਦੀ ਨਿਤ-ਕ੍ਰਿਆ ਸੀ। ਲੋੜਵੰਦਾਂ ਨੂੰ ਭੋਜਨ ਖੁਆਉਣਾ, ਸਿੱਖ ਸੰਗਤਾਂ ਨੂੰ ਉਪਦੇਸ਼ ਦੇਣਾ ਅਤੇ ਈਸ਼ਵਰ ਦੀ ਅਰਾਧਨਾ ਕਰਨੀ ਇਹ ਉਨ੍ਹਾਂ ਦੇ ਜੀਵਨ ਦੇ ਸਭ ਤੋਂ ਵੱਧ ਖੁਸ਼ੀ ਦੇਣ ਵਾਲੇ ਸਾਧਨ ਸਨ। ਉਨ੍ਹਾਂ ਲਈ ਭਗਤੀ ਕਰਨੀ ਸਭ ਤੋਂ ਉੱਤਮ ਕਰਮ ਸੀ, ਪਰੰਤੂ ਇੱਕ ਸਮਾਂ ਅਜਿਹਾ ਆਇਆ, ਜਦੋਂ ਇਨ੍ਹਾਂ ਮਹਾਂਪੁਰਖਾਂ ਨੂੰ ਲੜਨਾ ਵੀ ਪਿਆ। ਸਿੱਖ ਅਜੇ ਵੀ ਸ਼ਬਦ-ਕੀਰਤਨ ਅਤੇ ਸੇਵਾ ਕਰਨ ਵਿਚ ਖੁਸ਼ੀ ਪ੍ਰਾਪਤ ਕਰਦੇ ਸਨ, ਪਰੰਤੂ ਮਜ਼ਲੂਮਾਂ ਦੀ ਰੱਖਿਆ ਲਈ ਕਈ ਵਾਰੀ, ਮੈਦਾਨ-ਏ-ਜੰਗ ਵਿਚ ਸ਼ਹੀਦੀ ਵੀ ਪ੍ਰਾਪਤ ਕਰਨੀ ਹੁੰਦੀ ਸੀ। ਇਹ ਸਾਰਾ ਕੁਝ ਕਿਵੇਂ ਹੋਇਆ? ਇਹ ਸੰਤ -ਸਿਪਾਹੀ ਕਿਵੇਂ ਬਣ ਗਏ?

ਦਿੱਲੀ ਦੇ ਬਾਦਸ਼ਾਹ ਨੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਬਹੁਤ ਤਸੀਹੇ ਦਿੱਤੇ, ਅੰਤ ਉਨ੍ਹਾਂ ਨੂੰ ਸ਼ਹੀਦ ਕੀਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸਮੇਂ ਦੀ ਹਕੂਮਤ ਨੇ ਬਹੁਤ ਤਕਲੀਫ਼ਾਂ ਦਿੱਤੀਆਂ ਅਤੇ ਉਨ੍ਹਾਂ ਨੇ ਧਰਮ ਦੀ ਖਾਤਰ ਆਪਣਾ ਸੀਸ ਦੇ ਦਿੱਤਾ। ਇਨ੍ਹਾਂ ਸਾਰੀਆਂ ਘਟਨਾਵਾਂ ਦਾ ਇਹ ਅਸਰ ਹੋਇਆ ਕਿ ਸਿੱਖਾਂ ਨੇ ਸੋਚਿਆ ਕਿ ਜੇ ਉਹ ਜੀਉਣਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਜ਼ਰੂਰ ਜੰਗ-ਜੂ ਬਣਨਾ ਪਵੇਗਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਸਿੱਖਾਂ ਨੇ ਤਲਵਾਰ ਚਲਾਉਣੀ, ਤੀਰ-ਅੰਦਾਜ਼ੀ, ਜੰਗ ਵਿਚ ਜਾ ਕੇ ਦੁਸ਼ਮਣ ਨਾਲ ਲੜਨਾ ਸਿੱਖ ਲਿਆ ਸੀ। ਉਸ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਰੱਖਿਆ ਲਈ ਸਿੱਖਾਂ ਦੀ ਕਮਾਨ ਆਪਣੇ ਹੱਥਾਂ ਵਿਚ ਲਈ। ਉਹ ਇੱਕ ਅਨੋਖੇ ਵਿਅਕਤੀ ਸਨ। ਉਹ ਬਹਾਦਰੀ ਅਤੇ ਪਵਿੱਤਰਤਾ ਲਈ ਪ੍ਰਸਿੱਧ ਸਨ। ਉਹ ਬੜੇ ਬਲਵਾਨ ਅਤੇ ਸੁੰਦਰ ਸਨ। ਉਹ ਨੀਲੇ ਘੋੜੇ ਉੱਤੇ ਸੁਨਹਿਰੀ ਕਾਠੀ ਪਾ ਕੇ ਚੜ੍ਹਦੇ ਹੁੰਦੇ ਸਨ। ਉਨ੍ਹਾਂ ਦੀ ਦਸਤਾਰ ਉੱਤੇ ਹੀਰਿਆਂ ਜੜੀ ਕਲਗੀ ਲੱਗੀ ਹੁੰਦੀ ਸੀ। ਉਹ ਹਰੇ ਰੰਗ ਦੀ ਕਮਾਨ ਸਜਾਈ ਰੱਖਦੇ ਸਨ। ਉਨਾਂ ਦੀ ਕਮਰ ਦੀ ਪੇਟੀ ਨਾਲ ਸਦਾ ਤੇਜ ਧਾਰ ਦੀ ਤਲਵਾਰ ਲਟਕੀ ਰਹਿੰਦੀ ਸੀ। ਉਨ੍ਹਾਂ ਦੇ ਹੱਥ ਉੱਤੇ ਇਕ ਖੂੰਖਾਰ ਬਾਜ਼ ਬੈਠਾ ਹੁੰਦਾ ਸੀ।

ਜਿਹੜਾ ਵੀ ਗੁਰੂ ਜੀ ਦੇ ਦਰਸ਼ਨ ਕਰਦਾ ਸੀ, ਉਹ ਗੁਰੂ ਜੀ ਵਾਂਗੂੰ ਬਹਾਦਰ ਅਤੇ ਪਵਿੱਤਰ ਬਣਨਾ ਚਾਹੁੰਦਾ ਸੀ। ਇਸ ਦਾ ਨਤੀਜਾ ਇਹ ਨਿਕਲਿਆ ਕਿ ਚਾਰੇ ਪਾਸਿਆਂ ਤੋਂ ਸਿੱਖ ਉਨ੍ਹਾਂ ਲਈ ਜਾਨ ਦੇਣ ਨੂੰ ਤਿਆਰ ਹੋ ਕੇ ਆਉਂਦੇ। ਇਹ ਸਿੱਖ ਆਮ ਸਿਪਾਹੀਆਂ ਵਾਂਗੂੰ ਨਹੀਂ ਹੁੰਦੇ ਸਨ। ਇਹ ਜ਼ਾਲਮ ਨਹੀਂ ਸਨ, ਨਾ ਹੀ ਕਿਸੇ ਦੀ ਜਾਨ ਲੈਣ

**ਗੁਰਪੁਰਵਾਸੀ*

ਲਈ ਉਨ੍ਹਾਂ ਨੂੰ ਖੁਸ਼ੀ ਹੁੰਦੀ ਸੀ। ਜੇ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੰਗਾਂ ਦਾ ਹਾਲ ਪੜ੍ਹੀਏ ਤਾਂ ਸਾਨੂੰ ਬਹਾਦਰੀ ਅਤੇ ਦਰਿਆ-ਦਿਲੀ ਦੇ ਕਈ ਕਾਰਨਾਮੇ ਮਿਲਣਗੇ। ਉਨ੍ਹਾਂ ਵਿੱਚੋਂ ਇਕ ਕਾਰਨਾਮੇ ਦਾ ਹਾਲ ਅਸੀਂ ਇੱਥੇ ਦੱਸਾਂਗੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ ਦੁਸ਼ਮਣਾਂ ਨੇ ਚਾਰੇ ਪਾਸਿਓਂ ਘੇਰਾ ਪਾ ਲਿਆ ਸੀ। ਦੁਸ਼ਮਣਾਂ ਨੇ ਇਨ੍ਹਾਂ ਨੂੰ ਕਿਲ੍ਹੇ ਵਿੱਚੋਂ ਕੱਢਣ ਦੀ ਠਾਣ ਲਈ। ਪਰੰਤੂ ਗੁਰੂ ਜੀ ਡੱਟ ਕੇ ਬਹਾਦਰੀ ਨਾਲ ਲੜੇ। ਦੁਸ਼ਮਣਾਂ ਨੂੰ ਸਮਝ ਆ ਗਈ ਕਿ ਕਿਲ੍ਹੇ ਵਿੱਚੋਂ ਕੱਢਣਾ ਕੋਈ ਸੌਖਾ ਨਹੀਂ। ਜੰਗ ਦੇ ਸਮੇਂ, ਇਕ ਸਿੱਖ ਯੁੱਧ-ਭੂਮੀ ਵਿਚ ਇਧਰ-ਉੱਧਰ ਫਿਰਦਾ ਦਿਖਾਈ ਦਿੱਤਾ। ਉਸ ਦਾ ਨਾਮ ਭਾਈ ਘਨ੍ਹੱਈਆ ਸੀ। ਉਹ ਫੌਜੀ ਸਿਪਾਹੀ ਨਹੀਂ ਸੀ, ਫਿਰ ਵੀ ਗੁਰੂ ਜੀ ਦੀ ਸੇਵਾ ਕਰਨੀ ਚਾਹੁੰਦਾ ਸੀ। ਉਸ ਨੇ ਸੋਚਿਆ, "ਮੈਂ ਯੁੱਧ-ਭੂਮੀ ਵਿਚ ਫੱਟੜ ਸਿਪਾਹੀਆਂ ਨੂੰ ਪਾਣੀ ਪਿਆਵਾਂਗਾ। ਇਉਂ ਮੈਂ ਗੁਰੂ ਜੀ ਦੀ ਕੁਝ ਕੁ ਸੇਵਾ ਕਰ ਸਕਾਂਗਾ।" ਇਹ ਸੋਚ ਕੇ ਉਹ ਸਿਪਾਹੀਆਂ ਵਿਚ ਨਿਧੱੜਕ ਹੋ ਕੇ ਤੁਰਨ-ਫਿਰਨ ਲੱਗਾ। ਤੀਰ ਅਤੇ ਤਲਵਾਰਾਂ ਚੱਲ ਰਹੀਆਂ ਸਨ ਪਰ ਭਾਈ ਘਨ੍ਹੱਈਆ ਜੀ ਨੂੰ ਕੋਈ ਡਰ ਨਹੀਂ ਸੀ। ਉਹ ਸਿਸਕ ਰਹੇ ਸਿਪਾਹੀਆਂ ਦੇ ਮੂੰਹ ਵਿਚ ਪਾਣੀ ਪਾਈ ਜਾਂਦਾ ਸੀ। ਉਹ ਥੱਕੇ, ਫੱਟੜ ਅਤੇ ਬੇ-ਆਸਰੇ ਸਿਪਾਹੀਆਂ ਨੂੰ ਵੀ ਪਾਣੀ ਪਿਆਉਂਦਾ। ਉਹ ਉਨ੍ਹਾਂ ਦੀ ਸੇਵਾ ਕਰ ਕੇ ਉਨ੍ਹਾਂ ਨੂੰ ਫਿਰ ਲੜਨ ਲਈ ਤਿਆਰ ਕਰ ਦਿੰਦਾ। ਪਰ ਕੀ ਤੁਸੀਂ ਸਮਝਦੇ ਹੋ, ਉਹ ਕੇਵਲ ਸਿੱਖ ਸਿਪਾਹੀਆਂ ਨੂੰ ਹੀ ਪਾਣੀ ਪਿਆਉਂਦਾ ਸੀ? ਨਹੀਂ, ਉਹ ਤਾਂ ਸਾਰਿਆਂ ਨੂੰ ਪਾਣੀ ਪਿਆਉਂਦਾ ਸੀ, ਮੁਸਲਮਾਨਾਂ ਨੂੰ ਵੀ ਅਤੇ ਸਿੱਖਾਂ ਨੂੰ ਵੀ। ਕੁਝ ਸਿੱਖਾਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਕਿ ਭਾਈ ਘਨ੍ਹੱਈਆ ਦੁਸ਼ਮਣਾਂ ਨੂੰ ਵੀ ਪਾਣੀ ਪਿਆਉਂਦਾ ਹੈ। "ਮੁਸਲਮਾਨ ਸਾਡੇ ਦੁਸ਼ਮਣ ਹਨ, ਅਸੀਂ ਉਨ੍ਹਾਂ ਨੂੰ ਹਰਾਉਣਾ ਚਾਹੁੰਦੇ ਹਾਂ ਪਰੰਤੂ ਇਹ ਬਿਰਧ ਸਿੱਖ ਪਾਣੀ ਪਿਆ ਕੇ ਉਨ੍ਹਾਂ ਨੂੰ ਜੀਵਾਈ ਜਾਂਦਾ ਹੈ।" ਗੁਰੂ ਜੀ ਨੇ ਭਾਈ ਘਨ੍ਹੱਈਆ ਜੀ ਨੂੰ ਬੁਲਾਇਆ। ਉਨ੍ਹਾਂ ਨੂੰ ਪੁੱਛਿਆ, "ਭਾਈ ਸਾਹਿਬ! ਕੀ ਇਹ ਸੱਚ ਹੈ ਕਿ ਤੁਸੀਂ ਹਜ਼ਾਰਾਂ ਮੁਸਲਮਾਨ ਸਿਪਾਹੀਆਂ ਨੂੰ ਪਾਣੀ ਪਿਆਂਦੇ ਰਹੇ ਹੋ?"

"ਸੱਚੇ ਪਾਤਸ਼ਾਹ! ਇਹ ਸੱਚ ਹੈ।" ਭਾਈ ਘਨ੍ਹੱਈਆ ਜੀ ਨੇ ਕਿਹਾ ਕਿ, "ਮੈਂ ਮੁਸਲਮਾਨਾਂ ਅਤੇ ਸਿੱਖਾਂ ਸਾਰਿਆਂ ਨੂੰ ਪਾਣੀ ਪਿਆਉਂਦਾ ਰਿਹਾ ਹਾਂ ਅਤੇ ਅਜਿਹਾ ਕਰ ਕੇ ਮੈਂ ਕੇਵਲ ਆਪ ਜੀ ਦੀ ਸਿੱਖਿਆ ਦਾ ਪਾਲਣ ਕਰਦਾ ਰਿਹਾ ਹਾਂ। ਆਪ ਜੀ ਹੀ ਸਾਨੂੰ ਉਪਦੇਸ਼ ਦਿਆ ਕਰਦੇ ਹੋ ਕਿ ਮਾਨਵ ਕੀ ਜਾਤ ਸਾਰੀ ਇੱਕ ਹੈ ਅਤੇ ਸਾਨੂੰ ਸਭ ਨੂੰ ਸਮਾਨ ਸਮਝਣਾ ਚਾਹੀਦਾ।"

ਗੁਰੂ ਜੀ ਨੇ ਇਹ ਸੁਣਿਆ ਤੇ ਇਸ 'ਤੇ ਵਿਚਾਰ ਕੀਤਾ। ਇਹ ਬਿਲਕੁਲ ਸੱਚ ਸੀ ਅਤੇ ਭਾਈ ਘਨ੍ਹੱਈਆ ਜੀ ਬਿਲਕੁਲ ਠੀਕ ਕਰਦੇ ਰਹੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਵਾਪਸ ਭੇਜ ਦਿੱਤਾ ਅਤੇ ਕਿਹਾ, "ਆਪ ਬਹੁਤ ਧਰਮੀ ਮਨੁੱਖ ਹੋ, ਆਪ ਆਪਣਾ ਉੱਤਮ ਕੰਮ ਕਰਦੇ ਜਾਉ।"

■

# ਭਾਈ ਘਨੱ੍ਹਈਆ ਜੀ ਦੀ ਸੇਵਾ ਦੇ ਪ੍ਰਸੰਗ ਵਿਚ ਰੈੱਡ ਕਰਾਸ

*-ਪ੍ਰੋ. ਬਹਾਦਰ ਸਿੰਘ ਸੁਨੇਤ**

ਸੇਵਾ ਮਨੁੱਖਤਾ ਦਾ ਸਭ ਤੋਂ ਅਹਿਮ ਗੁਣ ਹੁੰਦਾ ਹੈ। ਸੇਵਾ ਅਤੇ ਸਿਮਰਨ ਦੇ ਸੁਮੇਲ ਵਾਲਾ ਵਿਅਕਤੀ ਬ੍ਰਹਮ-ਗਿਆਨੀ ਹੁੰਦਾ ਹੈ। ਉਹ ਦੁਨਿਆਵੀ ਵੰਡੀਆਂ ਤੋਂ ਉੱਪਰ ਹੁੰਦਾ ਹੈ। ਉਹ ਪਰਮਾਤਮਾ ਨੂੰ ਪਿਆਰ ਕਰਨ ਵਾਲਾ ਇਨਸਾਨ ਹਰ ਪ੍ਰਾਣੀ ਨੂੰ ਪਰਮਾਤਮਾ ਦਾ ਸਰੂਪ ਹੀ ਸਮਝਦਾ ਹੈ। ਇਨ੍ਹਾਂ ਉੱਤਮ ਗੁਣਾਂ ਦੀ ਬਖ਼ਸ਼ਿਸ਼ ਭਾਈ ਘਨੱ੍ਹਈਆ ਜੀ ਨੂੰ ਸੀ ਜੋ ਕਿ ਅੱਜ ਦੇ ਸਮਾਜ ਲਈ ਮਾਰਗ-ਦਰਸ਼ਨ ਹੈ। ਭਾਈ ਘਨੱ੍ਹਈਆ ਜੀ ਦਾ ਜਨਮ ਪਿੰਡ ਸੋਦਰਾ ਨੇੜੇ ਵਜ਼ੀਰਾਬਾਦ (ਪਾਕਿਸਤਾਨ) ਵਿਖੇ ਸੰਨ ੧੬੪੮ ਈ. ਨੂੰ ਹੋਇਆ। ਇਨ੍ਹਾਂ ਦੇ ਮਾਤਾ ਦਾ ਨਾਂ ਬੀਬੀ ਸੁੰਦਰੀ ਜੀ ਅਤੇ ਪਿਤਾ ਦਾ ਨਾਂ ਭਾਈ ਨੱਥੂ ਰਾਮ ਜੀ ਸੀ। ਭਾਈ ਘਨੱ੍ਹਈਆ ਜੀ ਬਚਪਨ ਤੋਂ ਹੀ ਐਸੇ ਸੁਭਾਅ ਦੇ ਸਨ ਕਿ ਜਿੱਥੇ ਕਿਤੇ ਸਤਿਸੰਗ ਹੋਵੇ, ਕਥਾ-ਕੀਰਤਨ ਹੋਵੇ, ਸਭ ਤੋਂ ਪਹਿਲਾਂ ਚਲੇ ਜਾਂਦੇ ਅਤੇ ਉੱਥੇ ਲੰਗਰ-ਪਾਣੀ ਦੀ ਸੇਵਾ ਆਪਣੇ ਹੱਥੀਂ ਕਰਦੇ। ਭਾਈ ਘਨੱ੍ਹਈਆ ਜੀ ਇੱਕ ਗੁਰੂ ਦੇ ਸਿੱਖ ਜਿਨ੍ਹਾਂ ਦਾ ਨਾਮ ਭਾਈ ਨਨੂਆ ਸੀ, ਜੋ ਕਿ ਵਜ਼ੀਰਾਬਾਦ ਦੇ ਹੀ ਰਹਿਣ ਵਾਲੇ ਸਨ, ਦੇ ਸੰਪਰਕ ਵਿਚ ਆਏ ਅਤੇ ਇਨ੍ਹਾਂ ਦੀ ਸੰਗਤ ਵਿਚ ਰਹਿੰਦਿਆਂ ਹੀ ਭਾਈ ਘਨੱ੍ਹਈਆ ਜੀ ਨੂੰ ਗੁਰਬਾਣੀ ਦਾ ਪ੍ਰੇਮ ਸਿੱਖੀ ਸਿਦਕ ਅਤੇ ਪਰਮਾਤਮਾ ਦੀ ਪ੍ਰਾਪਤੀ ਦੀ ਤੜਪ ਪ੍ਰਚੰਡ ਹੋਈ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿਚ ਲੱਗ ਕੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਸੇਵਾ ਕਰਨੀ ਸ਼ੁਰੂ ਕੀਤੀ।

ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਜ਼ਾਲਮ ਅਤੇ ਜ਼ੁਲਮ ਦੇ ਖਾਤਮੇ ਲਈ ਅਤੇ ਗਰੀਬਾਂ-ਮਜ਼ਲੂਮਾਂ ਦੀ ਰੱਖਿਆ ਲਈ ਧਰਮ-ਯੁੱਧ ਹੋ ਰਹੇ ਸਨ। ਉਸ ਸਮੇਂ ਇਕ ਬਹੁਤ ਹੀ ਅਹਿਮ ਘਟਨਾ ਹੋਈ, ਜਿਸ ਦਾ ਗੁਰੂ ਸਾਹਿਬਾਨ ਜੀ ਵੱਲੋਂ ਦਰਸਾਏ ਗਏ ਸਰਬ-ਸਾਂਝੀਵਾਲਤਾ, ਸਰਬੱਤ ਦੇ ਭਲੇ ਦੇ ਸੰਕਲਪ, ਪਰਉਪਕਾਰਤਾ ਅਤੇ ਮਾਨਵ-ਸੇਵਾ ਦੀਆਂ ਅਲੌਕਿਕ ਕਦਰਾਂ-ਕੀਮਤਾਂ ਨਾਲ ਗੂੜ੍ਹਾ ਸਬੰਧ ਹੈ। ਇਹ ਗੱਲ ੧੭੦੪ ਦੀ ਹੈ, ਜਦੋਂ ਸ੍ਰੀ ਅਨੰਦਪੁਰ ਸਾਹਿਬ 'ਤੇ ਮੁਗ਼ਲਾਂ ਅਤੇ ਪਹਾੜੀ ਰਾਜਿਆਂ ਨੇ ਹਮਲਾ ਕੀਤਾ। ਘਮਸਾਨ ਦੀ ਜੰਗ ਹੋਈ, ਜਿਸ ਵਿਚ ਭਾਰੀ ਗਿਣਤੀ ਵਿਚ ਗੁਰੂ ਦੇ ਸਿੰਘ ਅਤੇ ਹਮਲਾਵਰ ਸੈਨਿਕ ਵੀ ਜ਼ਖ਼ਮੀ ਹੋਏ। ਜ਼ਖ਼ਮੀ ਹੋਏ ਯੋਧਿਆਂ ਨੂੰ ਪਿਆਸ ਨਾਲ ਤੜਫਦੇ ਦੇਖਿਆ ਤਾਂ ਉਨ੍ਹਾਂ ਦਾ ਮਨ ਪਸੀਜ ਗਿਆ ਤੇ ਉਨ੍ਹਾਂ ਨੇ ਬਿਨਾ ਕਿਸੇ ਭੇਦ - ਭਾਵ ਦੇ ਦੋਵਾਂ ਹੀ ਧਿਰਾਂ ਦੇ ਜ਼ਖ਼ਮੀਆਂ ਨੂੰ ਜਲ ਛਕਾਉਣਾ ਸ਼ੁਰੂ ਕਰ ਦਿੱਤਾ। ਦੁਸ਼ਮਣ ਜ਼ਖ਼ਮੀਆਂ ਨੂੰ ਜਲ ਛਕਾਉਂਦੇ ਦੇਖ ਕੁਝ ਸਿੰਘਾਂ ਨੇ ਭਾਈ ਘਨੱ੍ਹਈਆ ਜੀ ਨੂੰ ਰੋਕਿਆ

**ਪ੍ਰਧਾਨ, ਭਾਈ ਘਨੱ੍ਹਈਆ ਜੀ ਮਿਸ਼ਨ, ਹੁਸ਼ਿਆਰਪੁਰ। ਮੋ: +੯੧੯੪੧੭੪-੧੬੩੨੨*

ਕਿ ਇਹ ਹਮਲਾਵਰ ਜ਼ਖ਼ਮੀ ਗੁਰੂ ਜੀ ਦੇ ਦੁਸ਼ਮਣ ਹਨ, ਤੁਸੀਂ ਇਨ੍ਹਾਂ ਨੂੰ ਜਲ ਨਾ ਛਕਾਓ।

ਜਦੋਂ ਕੁਝ ਸਿੰਘਾਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਕਿ ਅਸੀਂ ਜਿਨ੍ਹਾਂ ਦੁਸ਼ਮਣਾਂ ਨੂੰ ਜ਼ਖ਼ਮੀ ਕਰਦੇ ਹਾਂ, ਭਾਈ ਘਨੱਈਆ ਜੀ ਉਨ੍ਹਾਂ ਦੁਸ਼ਮਣਾਂ ਨੂੰ ਪਾਣੀ ਪਿਆ ਕੇ ਫਿਰ ਹੋਸ਼ ਵਿਚ ਲੈ ਆਉਂਦੇ ਹਨ। ਗੁਰੂ ਜੀ ਦੇ ਪੁੱਛਣ 'ਤੇ ਭਾਈ ਘਨੱਈਆ ਜੀ ਨੇ ਕਿਹਾ ਕਿ ਮਹਾਰਾਜ ਮੈਨੂੰ ਤਾਂ ਹਰ ਕਿਸੇ ਵਿੱਚੋਂ ਤੁਹਾਡਾ ਹੀ ਮੁੱਖ ਨਜ਼ਰ ਆਉਂਦਾ ਹੈ ਅਤੇ ਮੈਨੂੰ ਕੋਈ ਵੀ ਆਪਣਾ ਜਾਂ ਬਿਗਾਨਾ ਨਜ਼ਰ ਨਹੀਂ ਆਇਆ। ਗੁਰੂ ਜੀ ਨੇ ਇਸ ਮੌਕੇ 'ਤੇ ਕਿਹਾ ਭਾਈ ਘਨੱਈਆ ਧੰਨ ਹੈ ਤੇਰੀ ਕਮਾਈ ਅਤੇ ਭਾਈ ਘਨੱਈਆ ਜੀ ਨੂੰ ਮਲ੍ਹਮ ਦੀ ਡੱਬੀ ਅਤੇ ਪੱਟੀਆਂ ਆਦਿ ਦੇ ਕੇ ਫੁਰਮਾਇਆ ਕਿ ਜ਼ਖ਼ਮੀਆਂ ਨੂੰ ਪਾਣੀ ਪਿਲਾਉਣ ਦੇ ਨਾਲ ਮਲ੍ਹਮ-ਪੱਟੀ ਦੀ ਸੇਵਾ ਵੀ ਕਰਿਆ ਕਰੋ। ਮੈਦਾਨ-ਏ-ਜੰਗ ਵਿਚ ਜ਼ਖ਼ਮੀ ਹੋਏ ਯੋਧਿਆਂ ਦੀ ਬਿਨਾ ਕਿਸੇ ਭੇਦ-ਭਾਵ ਦੇ ਸੇਵਾ ਕਰਨ ਦੇ ਸੰਕਲਪ ਨੇ ਸੇਵਾ ਦੇ ਇਤਿਹਾਸ ਨੂੰ ਇਕ ਨਵੀਂ ਦਿਸ਼ਾ ਪ੍ਰਦਾਨ ਕੀਤੀ। ਉਨ੍ਹਾਂ ਨੇ ਸਾਰੀ ਉਮਰ ਮਨੁੱਖਤਾ ਦੀ ਸੇਵਾ ਵਿਚ ਆਪਣਾ ਜੀਵਨ ਲਗਾ ਦਿੱਤਾ। ਆਪ ੭੦ ਸਾਲ ਦੀ ਉਮਰ ਭੋਗ ਕੇ ੧੭੧੮ ਈ. ਵਿਚ ਪ੍ਰਭੂ-ਚਰਨਾਂ ਵਿਚ ਜਾ ਬਿਰਾਜੇ ਉਨ੍ਹਾਂ ਵੱਲੋਂ ਅਰੰਭੀ ਗਈ ਸੇਵਾ ਨੂੰ ਵਿਸ਼ਵ ਪੱਧਰ 'ਤੇ ਸੇਵਾ ਪੰਥੀ ਸੰਪਰਦਾ ਦੇ ਮਹਾਂਪੁਰਸ਼ ਅੱਗੇ ਤੌਰ ਰਹੇ ਹਨ। ਹਰ ਸਾਲ ੨੦ ਸਤੰਬਰ ਨੂੰ ਭਾਈ ਘਨੱਈਆ ਜੀ ਦੀ ਯਾਦ ਵਿਚ ਸ੍ਰੀ ਅਨੰਦਪੁਰ ਸਾਹਿਬ ਵਿਖੇ ਵਿਸ਼ੇਸ਼ ਤੌਰ 'ਤੇ ਸਮਾਗਮ ਕੀਤੇ ਜਾਂਦੇ ਹਨ।

ਵਿਸ਼ਵ ਭਰ ਦੇ ਇਤਿਹਾਸ ਵਿਚ ਕਈ ਵਾਰ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਜੋ ਮਨੁੱਖੀ ਜੀਵਨ ਦੇ ਵਿਕਾਸ ਅਤੇ ਵਿਸ਼ਵ-ਭਾਈਚਾਰੇ ਦੀ ਭਲਾਈ ਲਈ ਕਾਰਗਰ ਸਿੱਧ ਹੋ ਸਕਦੀਆਂ ਹਨ, ਪਰੰਤੂ ਕਿਸੇ ਕਾਰਨ ਕਰਕੇ ਇਤਿਹਾਸ ਦੇ ਪੰਨਿਆਂ ਤਕ ਹੀ ਸੀਮਤ ਰਹਿ ਜਾਂਦੀਆਂ ਹਨ। ਜੇਕਰ ਸਰਬ-ਸਾਂਝੀਵਾਲਤਾ, ਸਰਬੱਤ ਦੇ ਭਲੇ ਹਿੱਤ ਕਾਰਜਾਂ ਅਤੇ ਵਿਸ਼ਵ-ਸ਼ਾਂਤੀ ਲਈ ਇਨ੍ਹਾਂ ਨੂੰ ਲੋਕਾਂ ਤਕ ਪਹੁੰਚਾਇਆ ਜਾਵੇ ਤਾਂ ਇਹ ਸਮੁੱਚੀ ਮਨੁੱਖਤਾ ਦੀ ਭਲਾਈ ਲਈ ਸਹਾਇਕ ਸਿੱਧ ਹੋ ਸਕਦੀਆਂ ਹਨ।

ਇਤਿਹਾਸ ਦੀ ਉਹ ਘਟਨਾ ਜੋ ਵਿਸ਼ਵ ਭਰ ਵਿਚ ਮਾਨਵ-ਸੇਵਾ ਲਈ ਮੀਲ-ਪੱਥਰ ਸਾਬਤ ਹੋਈ ਉਹ ਹੈ— ਰੈੱਡ ਕਰਾਸ ਸੰਸਥਾ ਦਾ ਅਰੰਭ। ੧੮੫੯ ਈ. ਵਿਚ ਸਰ ਹੈਨਰੀ ਡਿਊਨਾਂਟ ਨਿਵਾਸੀ ਸਵਿਟਜ਼ਰਲੈਂਡ ਨੇ ਮੈਦਾਨ-ਏ-ਜੰਗ ਵਿਚ ਜ਼ਖ਼ਮੀ ਹੋਏ ਯੋਧਿਆਂ ਦੀ ਬਿਨਾ ਕਿਸੇ ਭੇਦ-ਭਾਵ ਦੇ ਸੇਵਾ ਕਰਨ ਤੋਂ ਰੈੱਡ ਕਰਾਸ ਦਾ ਜਨਮ ਹੋਇਆ। ਸਰ ਹੈਨਰੀ ਡਿਊਨਾਂਟ ਨੇ ਸੈਫਰੀਨੋ ਦੇ ਮੈਦਾਨ-ਏ-ਜੰਗ ਵਿਚ ਜ਼ਖ਼ਮੀ ਹੋਏ ਯੋਧਿਆਂ ਦੀ ਹਾਲਤ ਨੂੰ ਦੇਖਦੇ ਹੋਏ ਇਕ ਕਿਤਾਬ ਲਿਖੀ ਜਿਸ ਦਾ ਨਾਂ ਸੀ—"ਦੀ ਮੈਮਰੀ ਆਫ ਸੈਫਰੀਨੋ" ਜਿਸ ਵਿਚ ਉਨ੍ਹਾਂ ਨੇ ਸੁਝਾਅ ਦਿੱਤਾ ਕਿ ਮੈਦਾਨ-ਏ-ਜੰਗ

ਵਿਚ ਜ਼ਖ਼ਮੀ ਹੋਏ ਯੋਧਿਆਂ ਦੀ ਬਿਨਾ ਕਿਸੇ ਭੇਦ-ਭਾਵ ਦੇ ਸੇਵਾ ਕੀਤੀ ਜਾਵੇ। ਉਨ੍ਹਾਂ ਜ਼ਖ਼ਮੀ ਯੋਧਿਆਂ ਨੂੰ ਮੁੱਢਲੀ ਸਹਾਇਤਾ ਡਾਕਟਰੀ ਸਹਾਇਤਾ ਪ੍ਰਦਾਨ ਕੀਤੀ ਜਾਵੇ।

ਉਨ੍ਹਾਂ ਵੱਲੋਂ ਦਿੱਤੇ ਗਏ ਸੁਝਾਵਾਂ ਦੀ ਉੱਥੋਂ ਦੇ ਲੋਕਾਂ ਨੇ ਸ਼ਲਾਘਾ ਕੀਤੀ ਅਤੇ ਸਵਿਟਜ਼ਰਲੈਂਡ ਦੀ ਸਰਕਾਰ ਨੇ ਵੀ ਇਨ੍ਹਾਂ ਸੁਝਾਵਾਂ ਦਾ ਸਮਰਥਨ ਕਰਦੇ ਹੋਏ ਇਨ੍ਹਾਂ ਨੂੰ ਅੱਗੇ ਤੋਰਨ ਦਾ ਉਪਰਾਲਾ ਕੀਤਾ। ਇਸ ਸਬੰਧੀ ਕੁਝ ਮੁਲਕਾਂ ਦੇ ਪ੍ਰਤੀਨਿਧਾਂ ਦੀ ਕਾਨਫਰੰਸ ਜੇਨੇਵਾ ਵਿਖੇ ੧੮੬੪ ਈ. ਵਿਚ ਕੀਤੀ ਗਈ ਅਤੇ ਪ੍ਰਤੀਨਿਧਾਂ ਵੱਲੋਂ ਸਰ ਹੈਨਰੀ ਡਿਊਨਾਂਟ ਵੱਲੋਂ ਦਿੱਤੇ ਗਏ ਸੁਝਾਵਾਂ ਦੀ ਸ਼ਾਲਾਘਾ ਕੀਤੀ। ਇਸ ਪਹਿਲੀ ਜੇਨੇਵਾ ਕਾਨਫਰੰਸ ਵਿਚ ਸਰ ਹੈਨਰੀ ਡਿਊਨਾਂਟ ਵੱਲੋਂ ਦਿੱਤੇ ਗਏ ਸੁਝਾਵਾਂ ਦੇ ਮੱਦੇਨਜ਼ਰ ਮੈਦਾਨ-ਏ-ਜੰਗ ਵਿਚ ਜ਼ਖ਼ਮੀ ਹੋਏ ਯੋਧਿਆਂ ਦੀ ਸੇਵਾ-ਸੰਭਾਲ ਇਸ ਦਾ ਮੁੱਖ ਮੁੱਦਾ ਰਿਹਾ ਹੈ। ਬਾਅਦ ਵਿਚ ਜੇਨੇਵਾ ਸੰਧੀਆਂ ਹੀ ਅੰਤਰਾਸ਼ਟਰੀ ਰੈੱਡ ਕਰਾਸ ਦਾ ਮੂਲ ਸਿਧਾਂਤ ਬਣੀਆਂ।

ਰੈੱਡ ਕਰਾਸ ਦੀ ਸਥਾਪਨਾ ਪਿੱਛੇ ਜੋ ਮੂਲ ਸਿਧਾਂਤ ਹੈ ਉਹ ਇੱਕ ਇਤਿਹਾਸਿਕ ਸੱਚਾਈ ਹੈ ਜੋ ਕਿ ੧੭੦੪ ਈ. ਨੂੰ (ਰੈੱਡ ਕਰਾਸ ਤੋਂ ਤਕਰੀਬਨ ਪੌਣੇ ਦੋ ਸੌ ਸਾਲ ਪਹਿਲਾਂ) ਭਾਰਤ ਵਰਸ਼ ਦੀ ਧਰਤੀ ਉੱਪਰ ਸ੍ਰੀ ਅਨੰਦਪੁਰ ਸਾਹਿਬ (ਪੰਜਾਬ) ਵਿਖੇ ਗੁਰਬਾਣੀ ਦੇ ਮਹਾਂਵਾਕ *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ* ਅਤੇ *ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ* ਦੇ ਮਹਾਨ ਮਨੁੱਖਵਾਦ ਦੇ ਆਦਰਸ਼ ਅਨੁਸਾਰ ਅਮਲੀ ਰੂਪ ਵਿਚ ਪ੍ਰਗਟ ਹੋਈ। ਜਿਸ ਮਹਾਨ ਸ਼ਖਸ਼ੀਅਤ ਨੇ ਇਸ ਮਹਾਨ ਕਰਮ ਨੂੰ ਅਰੰਭ ਕੀਤਾ, ਉਹ ਸਨ— ਭਾਈ ਘਨ੍ਹੱਈਆ ਜੀ। ਭਾਈ ਸਾਹਿਬ ਨੇ ਗੁਰੂ ਸਹਿਬਾਨ ਵੱਲੋਂ ਦਰਸਾਏ ਸਰਬ-ਸਾਂਝੀਵਾਲਤਾ, ਪਰਉਪਕਾਰਤਾ ਵਿਸ਼ਵ-ਭਾਈਚਾਰੇ ਦੀ ਭਲਾਈ, ਵਿਸ਼ਵ-ਸ਼ਾਂਤੀ ਅਤੇ ਸਰਬੱਤ ਦੇ ਭਲੇ ਦੇ ਸੰਕਲਪ ’ਤੇ ਚੱਲਦਿਆਂ ਮੈਦਾਨ-ਏ-ਜੰਗ ਵਿਚ ਜ਼ਖ਼ਮੀ ਹੋਏ ਯੋਧਿਆਂ ਨੂੰ ਬਿਨਾ ਕਿਸੇ ਭੇਦ-ਭਾਵ ਦੇ ਪਾਣੀ ਪਿਲਾਇਆ ਅਤੇ ਉਨ੍ਹਾਂ ਜ਼ਖ਼ਮੀਆਂ ਨੂੰ ਮੁਢਲੀ ਡਾਕਟਰੀ ਸਹਾਇਤਾ ਵੀ ਪ੍ਰਦਾਨ ਕੀਤੀ ਅਤੇ ਸੇਵਾ ਦੀ ਸਹੀ ਪਰਿਭਾਸ਼ਾ ਨੂੰ ਸਾਡੇ ਸਾਹਮਣੇ ਰੱਖਿਆ। ਸਰਬ-ਸਾਂਝੀਵਾਲਤਾ ਅਤੇ ਸਰਬੱਤ ਦੇ ਭਲੇ ਦੇ ਕਾਰਜ ਨੂੰ ਇੱਕ ਨਵੀਂ ਸਦੀਵੀ ਅਤੇ ਕਲਿਆਣਕਾਰੀ ਦਿਸ਼ਾ ਪ੍ਰਦਾਨ ਕੀਤੀ।

ਜੇਨੇਵਾ ਸੰਧੀਆਂ ਅਤੇ ਅੰਤਰਰਾਸ਼ਟਰੀ ਮਾਨਵਤਾ ਕਾਨੂੰਨ ਜਿਸ ਤਹਿਤ ਅੰਤਰ ਰਾਸ਼ਟਰੀ ਰੈੱਡ ਕਰਾਸ ਸੇਵਾ ਕਰ ਰਹੀ ਹੈ ਉਸ ਵਿਚ ਮੁੱਖ ਤੌਰ ’ਤੇ ਮੈਦਾਨ-ਏ-ਜੰਗ ਵਿਚ ਜ਼ਖ਼ਮੀ ਹੋਇਆਂ ਦੀ ਨਿਰਪੱਖ ਅਤੇ ਵਿਤਕਰਾ-ਰਹਿਤ ਸੇਵਾ ਕਰਨ ਸਬੰਧੀ ਹਦਾਇਤਾਂ ਦਰਜ ਹਨ। ਸਵਿਟਜ਼ਰਲੈਂਡ ਦੀ ਸਰਕਾਰ ਨੇ ਸਰ ਹੈਨਰੀ ਡਿਊਨਾਂਟ ਵੱਲੋਂ ਮੈਦਾਨ-ਏ-ਜੰਗ ਵਿਚ ਕੀਤੀ ਸੇਵਾ ਅਤੇ ਉਸ ਵੱਲੋਂ ਦਿੱਤੇ ਸੁਝਾਵਾਂ ਤਹਿਤ ਵਿਸ਼ਵ ਭਰ ਦੇ ੧੮੬ ਦੇਸ਼ਾਂ ਵਿਚ ਸੇਵਾ ਕੀਤੀ ਜਾ ਰਹੀ ਹੈ ਅਤੇ ਲੱਖਾਂ ਹੀ ਲੋਕ ਇਸ ਸੇਵਾ

ਨਾਲ ਜੁੜੇ ਹੋਏ ਹਨ। ਸਾਡੇ ਦੇਸ਼ ਵਿਚ ਇਸ ਸੰਸਥਾ ਨੇ ੧੯੨੦ ਈ. ਵਿਚ ਸੇਵਾ ਕਰਨੀ ਅਰੰਭ ਕੀਤੀ, ਪਰੰਤੂ ਭਾਈ ਘਨੱਈਆ ਜੀ ਵੱਲੋਂ ਕੀਤੀ ਹੋਈ ਮਹਾਨ ਸੇਵਾ ਸਾਡੀ ਅਣਗਹਿਲੀ ਕਾਰਨ ਇਤਿਹਾਸ ਦੇ ਪੰਨਿਆਂ ਤਕ ਹੀ ਸੀਮਤ ਹੋ ਕੇ ਰਹਿ ਗਈ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਭਾਈ ਘਨੱਈਆ ਜੀ ਨੂੰ ਬਖਸ਼ੀ ਸੇਵਾ, ਰੈੱਡ ਕਰਾਸ ਸੇਵਾ ਦਾ ਅਰੰਭ ਅਤੇ ਅੰਤਰਰਾਸ਼ਟਰੀ ਮਾਨਵਤਾ ਕਾਨੂੰਨ ਦਾ ਮੁੱਖ ਉਦੇਸ਼ ਜੰਗ ਦੇ ਭਿਆਨਕ ਨਤੀਜਿਆਂ ਤੋਂ ਬਚਾਉਣ ਅਤੇ ਜੰਗ ਦੌਰਾਨ ਜ਼ਖ਼ਮੀਆਂ ਦੀ ਬਿਨਾ ਕਿਸੇ ਭੇਦ-ਭਾਵ ਦੇ ਸੇਵਾ-ਸੰਭਾਲ ਕਰਨਾ ਅਤੇ ਦੁਨੀਆ ਵਿਚ ਮਾਨਵਵਾਦੀ ਭਾਵਨਾ ਨੂੰ ਉਜਾਗਰ ਕਰਨਾ ਹੈ ਅਤੇ ਮਾਨਵਤਾ ਦੀ ਸੋਚ ਰਾਹੀਂ ਵਿਸ਼ਵ-ਸ਼ਾਂਤੀ ਸਥਾਪਿਤ ਕਰਨਾ ਹੈ।

ਅਜੋਕੇ ਸਮੇਂ ਵਿਚ ਦੁਨੀਆ ਭਰ ਵਿਚ ਜੋ ਇਤਿਹਾਸ ਮੈਦਾਨ-ਏ-ਜੰਗ ਵਿਚ ਜ਼ਖ਼ਮੀਆਂ ਦੀ ਬਿਨਾ ਕਿਸੇ ਭੇਦ-ਭਾਵ ਨਾਲ ਸੇਵਾ ਕਰਨ ਨਾਲ ਸੰਬੰਧਿਤ ਹੈ। ਉਸ ਵਿਚ ਰੈੱਡ ਕਰਾਸ ਦੇ ਪਿਤਾਮਾ ਸਰ ਹੈਨਰੀ ਡਿਊਨਾਂਟ ਅਤੇ ਦੂਸਰੇ ਨਾਮ ਵਜੋਂ ਅਮਰੀਕਾ ਨਿਵਾਸੀ ਮਿ: ਫਰਾਨਸਿਕ ਲੀਬਰ ਦਾ ਜ਼ਿਕਰ ਆਉਂਦਾ ਹੈ। ਨਾਈਟਿੰਗਏਲ ਵੱਲੋਂ ਕੀਤੀ ਸੇਵਾ ਦਾ ਵੀ ਜ਼ਿਕਰ ਆਉਂਦਾ ਹੈ, ਪਰੰਤੂ ਭਾਈ ਘਨੱਈਆ ਜੀ ਦੀ ਸੇਵਾ ਦਾ ਜ਼ਿਕਰ ਕਿਤੇ ਵੀ ਨਹੀਂ ਆਉਂਦਾ।

ਲੰਮੇ ਸਮੇਂ ਤੋਂ ਉਪਰਾਲੇ ਕੀਤੇ ਜਾ ਰਹੇ ਹਨ ਕਿ ਭਾਈ ਘਨੱਈਆ ਜੀ ਦੀ ਸੇਵਾ ਨੂੰ ਵਿਸ਼ਵ-ਵਿਆਪੀ ਬਣਾਇਆ ਜਾਵੇ ਅਤੇ ਇਸ ਮਹਾਨ ਸੇਵਾ ਨੂੰ ਅੰਤਰਰਾਸ਼ਟਰੀ ਪੱਧਰ 'ਤੇ ਸੇਵਾ ਸਬੰਧੀ ਵੰਡੇ ਜਾ ਰਹੇ ਲਿਟਰੇਚਰ ਵਿਚ ਦਰਜ ਕਰਵਾਇਆ ਜਾਵੇ। ਇਨ੍ਹਾਂ ਉਪਰਾਲਿਆਂ ਲਈ ਦੇਸ਼-ਵਿਦੇਸ਼ ਵਿਚ ਸੇਵਾ ਕਰ ਰਹੀਆਂ ਸੰਸਥਾਵਾਂ ਦਾ ਸਹਿਯੋਗ ਬਹੁਤ ਹੀ ਜ਼ਰੂਰੀ ਹੈ। ਇਸ ਦੇ ਲਾਗੂ ਹੋਣ ਨਾਲ ਸੰਸਾਰ ਭਰ ਦੇ ਸੇਵਾ ਸਬੰਧੀ ਇਤਿਹਾਸ ਦੇ ਖੋਜਕਾਰ ਅਤੇ ਅੰਤਰਰਾਸ਼ਟਰੀ ਮਾਨਵਤਾ ਕਾਨੂੰਨ ਦੇ ਖੋਜਕਾਰ, ਗੁਰੂ ਸਹਿਬਾਨ ਵੱਲੋਂ ਦਰਸਾਏ ਗਏ ਸਰਬ-ਸਾਂਝੀਵਾਲਤਾ, ਪਰਉਪਕਾਰਤਾ, ਵਿਸ਼ਵ-ਭਾਈਚਾਰੇ ਦੀ ਭਲਾਈ ਅਤੇ ਸਰਬੱਤ ਦੇ ਭਲੇ ਦੇ ਸੰਕਲਪ ਅਤੇ ਭਾਈ ਘਨੱਈਆ ਜੀ ਦੀਆਂ ਮਹਾਨ ਸੇਵਾਵਾਂ ਤੋਂ ਜਾਣੂ ਹੋ ਸਕਣਗੇ। ਇਸ ਨਾਲ ਮਨੁੱਖੀ ਕਦਰਾਂ-ਕੀਮਤਾਂ ਦੀ ਰਾਖੀ ਅਤੇ ਵਿਸ਼ਵ-ਸ਼ਾਂਤੀ ਲਈ ਹੋ ਰਹੇ ਕਾਰਜਾਂ ਨੂੰ ਮਜ਼ਬੂਤੀ ਵੀ ਪ੍ਰਦਾਨ ਹੋਵੇਗੀ।



# ਚਿੱਤਰਕਾਰ ਕਿਰਪਾਲ ਸਿੰਘ ਦੁਆਰਾ ਬਣਾਈ ਤਸਵੀਰ ਵਿਚ ਭਾਈ ਘਨੱ੍ਹਈਆ ਜੀ ਦਾ ਬਿੰਬ

*-ਸ. ਜਗਤਾਰਜੀਤ ਸਿੰਘ**

ਸੇਵਾ ਨੂੰ ਸਿੱਖ ਧਰਮ ਵਿਚ ਖ਼ਾਸ ਮਹੱਤਵ ਪ੍ਰਾਪਤ ਹੈ। ਇਸ ਦੀ ਅਰੰਭਤਾ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਹੀ ਹੋ ਗਈ ਸੀ, ਜਦੋਂ ਪਿਤਾ ਮਹਿਤਾ ਕਲਿਆਣ ਦਾਸ ਨੇ ਉਨ੍ਹਾਂ ਨੂੰ ਵਪਾਰ ਸ਼ੁਰੂ ਕਰਨ ਲਈ ਵੀਹ ਰੁਪਏ ਦਿੱਤੇ ਸਨ। ਪਰ ਸ੍ਰੀ ਗੁਰੂ ਨਾਨਕ ਸਾਹਿਬ ਨੇ ਉਹ ਧਨ ਭੁੱਖੇ ਸਾਧੂ-ਜਨਾਂ ਦੇ ਅੰਨ-ਜਲ ਉੱਪਰ ਖਰਚ ਦਿੱਤਾ। ਗੁਰੂ ਜੀ ਵੱਲੋਂ ਅਰੰਭੀ ਰੀਤ, ਅੱਜ ਵੀ ਗੁਰੂ-ਘਰਾਂ ਵਿਚ ਨਿਰਵਿਘਨ ਚੱਲ ਰਹੀ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਬਾਅਦ ਅਗਲੇ ਗੁਰੂ ਸਾਹਿਬਾਨ ਨੇ ਉਸ ਰੀਤ ਨੂੰ ਹੋਰ ਦ੍ਰਿੜ੍ਹ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਪਹੁੰਚਦਿਆਂ-ਪਹੁੰਚਦਿਆਂ ਇਸ ਦਾ ਦਾਇਰਾ ਹੋਰ ਵਸੀਹ ਹੋ ਜਾਂਦਾ ਹੈ।

ਅੱਜਕਲ੍ਹ ਜਦ ਵੀ 'ਜਲ ਅਤੇ ਮਲ੍ਹਮ-ਪੱਟੀ ਦੀ ਸੇਵਾ' ਦਾ ਜ਼ਿਕਰ ਹੁੰਦਾ ਹੈ ਤਾਂ ਭਾਈ ਘਨੱ੍ਹਈਆ ਜੀ ਦਾ ਨਾਮ ਆਪਣੇ-ਆਪ ਬੁੱਲ੍ਹਾਂ 'ਤੇ ਆ ਜਾਂਦਾ ਹੈ। ਉਨ੍ਹਾਂ ਤੋਂ ਪਹਿਲਾਂ ਏਦਾਂ ਦੀ ਨਿਰਭਉ-ਨਿਰਵੈਰ ਸੇਵਾ ਦਾ ਹਵਾਲਾ ਸੰਸਾਰ ਵਿਚ ਕਿਤੇ ਹੋਰ ਨਹੀਂ ਮਿਲਦਾ।

ਭਾਈ ਘਨੱ੍ਹਈਆ ਜੀ ਚੜ੍ਹਦੀ ਉਮਰ ਤੋਂ ਹੀ ਸੰਸਾਰੀ ਹੋਣ ਦੀ ਬਜਾਏ ਸੇਵਾ, ਤਿਆਗ ਅਤੇ ਪ੍ਰਭੂ-ਭਗਤੀ ਵੱਲ ਤੁਰ ਪਏ। ਘਰੋਂ ਮਿਲਣ ਵਾਲੇ ਪੈਸੇ ਸਾਧੂ, ਸੰਤਾਂ ਅਤੇ ਲੋੜਵੰਦਾਂ ਵਿਚ ਵੰਡ ਦਿੰਦੇ ਅਤੇ ਉਨ੍ਹਾਂ ਦੀ ਸੇਵਾ-ਸੰਭਾਲ ਹਿੱਤ ਖਰਚ ਕਰ ਦਿੱਤੇ ਜਾਂਦੇ।

ਮਾਤਾ-ਪਿਤਾ ਨੇ ਕਈ ਵਾਰ ਸਮਝਾਉਣ ਦੀ ਕੋਸ਼ਿਸ਼ ਕੀਤੀ, ਪਰ ਕਿਸੇ ਪ੍ਰਕਾਰ ਦਾ ਮੋੜਾ ਨਾ ਪਿਆ। ਥੱਕ ਹਾਰ ਕੇ ਉਨ੍ਹਾਂ ਨੇ ਘਰ ਵਿਚ ਹੀ ਇੱਕ ਕਮਰਾ ਪਾ ਦਿੱਤਾ, ਜਿੱਥੇ ਉਹ ਖ਼ੁਦ ਰਹਿੰਦੇ ਅਤੇ ਆਏ-ਗਏ ਦੀ ਦੇਖ ਭਾਲ ਕਰਦੇ। ਖ਼ਰਚੇ ਦੇ ਸਾਰੇ ਪੈਸੇ ਘਰੋਂ ਹੀ ਮਿਲ ਜਾਂਦੇ।

ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨਾਂ ਲਈ ਸ੍ਰੀ ਅਨੰਦਪੁਰ ਸਾਹਿਬ ਆਏ ਅਤੇ ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇੜੇ ਹੋ ਗਏ। ਉਨ੍ਹਾਂ ਨੇ ਖ਼ੁਦ ਨੂੰ ਸਦਾ ਸੇਵਾ ਵਿਚ ਰਮਾਈ ਰੱਖਿਆ।

ਉਨ੍ਹਾਂ ਦੀ ਸਮਰਪਿਤ ਸੇਵਾ ਨੇ ਸਿੱਖ ਸੰਗਤ ਵਿਚ ਇਕ ਹੋਰ ਪੰਥ 'ਸੇਵਾ ਪੰਥ' ਦੀ ਨੀਂਹ ਪਈ। ਸੇਵਾ ਦੇ ਮਾਰਗ ਉੱਪਰ ਤੁਰਨ ਵਾਲੇ ਨੂੰ 'ਸੇਵਾ ਪੰਥੀ' ਕਿਹਾ ਜਾਣ ਲੱਗਾ।

**H. No: 118-A, Partap Nagar, Jail Road, New Delhi-110064. M: +9198990-91186*

ਭਾਈ ਘਨ੍ਹੱਈਆ ਜੀ ਦੇ ਦਰਸ਼ਨਾਂ ਲਈ ਸ੍ਰੀ ਅਨੰਦਪੁਰ ਸਾਹਿਬ ਆਏ ਅਤੇ ਉਨ੍ਹਾਂ ਦੀ ਸੇਵਾ ਨੂੰ ਦਰਸਾਉਣ ਵਾਲੇ ਚਿੱਤਰ ਕੁਝ ਕੁ ਚਿਤੇਰਿਆਂ ਨੇ ਚਿਤਰੇ ਹਨ। ਸ. ਕਿਰਪਾਲ ਸਿੰਘ ਉਨ੍ਹਾਂ ਵਿੱਚੋਂ ਇਕ ਹੈ। ਉਸ ਨੇ ਇਸ ਸ਼ਖ਼ਸੀਅਤ ਦੇ ਤਿੰਨ ਰੂਪ ਕ੍ਰਮਵਾਰ: ੧੯੫੭, ੧੯੭੭ ਅਤੇ ੧੯੮੪ ਈ. ਵਿਚ ਉਲੀਕੇ ਸਨ।

ਭਾਈ ਘਨ੍ਹੱਈਆ ਜੀ ਦੀ ਸੇਵਾ ਤੋਂ ਗੁਰੂ ਜੀ ਪ੍ਰਸੰਨ ਹੋਏ। ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ, "ਤੁਸੀਂ ਵਡਮੁੱਲਾ ਕੰਮ ਕਰ ਰਹੇ ਓ। ਤੁਸੀਂ ਸੇਵਾ ਦੇ ਕਾਰਜ ਨੂੰ ਜਾਰੀ ਰੱਖੋ ਅਤੇ ਇਹਦੇ ਵਾਸਤੇ ਕੋਈ ਹੋਰ ਥਾਂ ਚੁਣ ਲਓ।"

ਘਰ ਵੱਲ ਜਾਂਦਿਆਂ, ਪਿਆਸ ਲੱਗਣ ਕਾਰਨ, ਰਾਹ ਵਿਚ ਰੁਕਣਾ ਪਿਆ। ਜਿਸ ਘਰੋਂ ਪੀਣ ਲਈ ਪਾਣੀ ਮੰਗਿਆ ਉੱਥੋਂ ਇਹ ਕਹਿ ਕੇ ਮੋੜ ਦਿੱਤਾ ਗਿਆ ਕਿ ਇੱਥੇ ਪਾਣੀ ਦੀ ਕਿੱਲਤ ਹੈ। ਕਿਸੇ ਤਰ੍ਹਾਂ ਆਪਣੀ ਪਿਆਸ ਬੁਝਾਉਣ ਉਪਰੰਤ ਉਨ੍ਹਾਂ ਨੇ ਉੱਥੇ ਹੀ ਟਿਕ ਰਹਿਣ ਦਾ ਫੈਸਲਾ ਕੀਤਾ। ਉਹ ਵੱਸੋਂ ਤੋਂ ਥੋੜ੍ਹੀ ਵਿੱਥ 'ਤੇ ਵਗਦੀ ਨਦੀਂ ਤੋਂ ਘੜੇ ਵਿਚ ਪਾਣੀ ਭਰ ਲਿਆਉਂਦੇ ਅਤੇ ਆਉਂਦੇ-ਜਾਂਦੇ, ਥੱਕੇ-ਹਾਰੇ ਮੁਸਾਫਰਾਂ ਨੂੰ ਜਲ ਛਕਾਉਂਦੇ। ਬੀਤਦੇ ਸਮੇਂ ਦੇ ਨਾਲ-ਨਾਲ ਉਨ੍ਹਾਂ ਦੀ ਜਲ-ਸੇਵਾ ਦੀ ਕੀਰਤੀ ਦੂਰ-ਦੂਰ ਤਕ ਫੈਲ ਗਈ।

ਪੇਂਟਰ ਕਿਰਪਾਲ ਸਿੰਘ ਨੇ ਆਪਣੀ ਰਚਨਾ (ਚਿੱਤਰ) ਵਿਚ ਭਾਈ ਘਨ੍ਹੱਈਆ ਜੀ ਨੂੰ ਜਲ ਵਰਤਾਂਦਿਆਂ ਦਿਖਾਇਆ ਹੈ, ਪਰ ਥਾਂ ਸਾਧਾਰਨ ਨਹੀਂ, ਅਸਾਧਾਰਨ ਹੈ। ਇਹ ਸ੍ਰੀ ਅਨੰਦਪੁਰ ਸਾਹਿਬ ਦਾ ਮੈਦਾਨ-ਏ-ਜੰਗ ਹੈ। ਇਸ ਵੇਲੇ ਉਹ ਮੁਸਾਫ਼ਿਰਾਂ ਨੂੰ ਨਹੀਂ, ਬਲਕਿ ਜ਼ਖ਼ਮੀ ਸਿਪਾਹੀਆਂ ਨੂੰ ਪਾਣੀ ਪਿਲਾ ਰਹੇ ਹਨ।

ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਿਆਈ ਦੇ ਵਾਰਸ ਬਣੇ। ਭਾਈ ਘਨ੍ਹੱਈਆ ਜੀ ੧੬੭੮ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਆ ਅਨੰਦਪੁਰ ਸਾਹਿਬ ਹੀ ਰਹਿਣ ਲੱਗੇ। ਮੋਢੇ ਲਮਕਦੀ ਪਾਣੀ ਦੀ ਮਸ਼ਕ ਜਾਂ ਸਿਰ ਚੁੱਕਿਆ ਘੜਾ ਉਨ੍ਹਾਂ ਦੀ ਪਛਾਣ ਦੇ ਚਿੰਨ੍ਹ ਬਣ ਗਏ।

ਸ੍ਰੀ ਅਨੰਦਪੁਰ ਸਾਹਿਬ ਦੇ ਨਿਰੰਤਰ ਵਧ ਰਹੇ ਅਧਿਆਤਮਿਕ, ਧਾਰਮਿਕ ਪ੍ਰਭਾਵ ਨੇ ਆਲੇ-ਦੁਆਲੇ ਦੇ ਪਹਾੜੀ ਰਾਜਿਆਂ ਅਤੇ ਮੁਗ਼ਲ ਹਕੂਮਤ ਨੂੰ ਪੱਬਾਂ ਭਾਰ ਕੀਤਾ ਹੋਇਆ ਸੀ। ਫਲਸਰੂਪ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਯੁੱਧ ਦਾ ਕੇਂਦਰ ਬਣਨ ਲਗੀ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਹੀ ਭਾਈ ਘਨ੍ਹੱਈਆ ਜੀ ਦੀ ਉਮਰ ਭਰ ਦੀ ਘਾਲਣਾ ਦੀ ਪਰਖ-ਭੂਮੀ ਵੀ ਬਣਦੀ ਹੈ, ਜਿੱਥੇ ਇਕ ਪਾਸੇ ਸ਼ਸਤਰਾਂ ਦੇ ਆਪਸ ਵਿਚ ਭਿੜਨ ਅਤੇ ਫੱਟ ਖਾਧੇ ਸਿਪਾਹੀਆਂ ਦੀਆਂ ਦਿਲ-ਚੀਰਵੀਆਂ ਅਵਾਜ਼ਾਂ ਸਨ ਤਾਂ ਦੂਸਰੇ ਪਾਸੇ ਉਸ ਦੁਆਲੇ ਨੂੰ ਚੀਰ ਕੇ ਮਸ਼ਕ ਵਿੱਚੋਂ ਨਿਕਲਦੇ ਪਾਣੀ ਦੀ ਕਲ-ਕਲ ਦੀ ਅਵਾਜ਼ ਸੁਣ ਪੈਂਦੀ ਸੀ।

ਸ. ਕਿਰਪਾਲ ਸਿੰਘ ਦੀ ਪੇਂਟਿੰਗ ਦਾ ਆਕਾਰ ਚੌਂਤੀ ਗੁਣਾ ਪੰਜਤਾਲੀ ਇੰਚ ਹੈ। ਇਸ ਦਾ ਰਚਨ ਵਰ੍ਹਾ ੧੯੫੭ ਹੈ। ਇਤਿਹਾਸਿਕ ਜਾਣਕਾਰੀ ਅਨੁਸਾਰ ਯੁੱਧ ਸਥਾਨ ਸ੍ਰੀ ਅਨੰਦਪੁਰ ਸਾਹਿਬ ਦਾ ਹੈ ਜਦ ਪਹਾੜੀ ਰਾਜਿਆਂ ਅਤੇ ਮੁਗ਼ਲ ਸੈਨਾ ਨੇ

ਮਿਲ ਸਿੰਘਾਂ ਦਾ ਘੇਰਾ ਘੱਤ ਲਿਆ ਸੀ।

ਦ੍ਰਿਸ਼ ਅਤੇ ਵੇਲਾ ਭਾਵੇਂ ਲੜਾਈ ਦਾ ਹੈ, ਪਰ ਚਿੱਤਰ ਪੂਰੀ ਤਰ੍ਹਾਂ ਲੜਾਈ ਕੇਂਦ੍ਰਿਤ ਨਹੀਂ। ਪੇਂਟਿੰਗ ਦਾ ਉਦੇਸ਼ ਅਤੇ ਸੰਦੇਸ਼ ਜੰਗ ਨਹੀਂ ਹੈ। ਇੱਥੇ ਮੁੱਖ ਪਾਤਰ ਪਰੰਪਰਕ ਜੰਗੀ ਸ਼ਸਤਰਾਂ ਨਾਲ ਲੈਸ ਨਹੀਂ। ਉਹ ਤਾਂ ਰਣ-ਤੱਤੇ ਮੈਦਾਨ ਵਿਚ ਵੀ ਨਿਹੱਥਾ ਹੈ। ਵਾਰ ਕਰਨ ਵਾਲਾ ਕੋਈ ਹਥਿਆਰ ਉਹਦੇ ਹੱਥ ਨਹੀਂ। ਕਿਸੇ ਦੇ ਕੀਤੇ ਵਾਰ ਨੂੰ ਰੋਕਣ ਵਾਲੀ ਕੋਈ ਰੱਖਿਆਤਮਕ ਵਸਤ ਉਹਦੇ ਪਾਸ ਨਹੀਂ। ਉਹ ਤਾਂ ਮਾਰਨ-ਮਰਨ ਦੇ ਭੁੱਖੇ, ਮੈਦਾਨ ਵਿਚ ਜ਼ਖ਼ਮੀ ਸਿਪਾਹੀਆਂ ਨੂੰ ਪਾਣੀ ਪਿਲਾ ਰਹੇ ਹਨ। ਏਦਾਂ ਇਹ ਵਿਅਕਤੀ ਆਪਣੀ ਜੀਵਨ-ਸ਼ੈਲੀ ਅਤੇ ਕਰਮ ਸਦਕਾ ਵਿਲੱਖਣ ਹੈ, ਪਰਮ ਯੋਧਾ ਹੈ, ਜੋ ਵਹਾਅ ਦੇ ਵਿਪਰੀਤ ਤੈਰ ਰਿਹਾ ਹੈ।

ਇਹ ਚਿੱਤਰ ਉਸੇ ਯੋਧੇ ਦੇ ਸੰਕਲਪ ਨੂੰ ਸਮੂਰਤ ਕਰ ਰਿਹਾ ਹੈ। ਚਿਤੇਰਾ ਕਿਰਪਾਲ ਸਿੰਘ ਸ਼ੁੱਧ ਇਤਿਹਾਸਿਕ ਘਟਨਾ ਨੂੰ ਆਪਣੀ ਰਚਨਾ ਦਾ ਆਧਾਰ ਬਣਾ ਰਿਹਾ ਹੈ।

ਸ੍ਰੀ ਅਨੰਦਪੁਰ ਸਾਹਿਬ ਦੀ ਜੰਗ ਦੌਰਾਨ, ਬਿਨਾ ਕਿਸੇ ਦੀ ਇਜਾਜ਼ਤ ਅਤੇ ਕਿਸੇ ਨੂੰ ਖ਼ਬਰ ਦਿੱਤਿਆਂ, ਜਲ-ਸੇਵਕ ਬਿਨਾ ਕੋਈ ਭਿੰਨ-ਭੇਦ ਕੀਤਿਆਂ ਹਰ ਇਕ ਨੂੰ ਜਲ ਛਕਾਅ ਰਿਹਾ ਸੀ। ਸਿੱਖਾਂ ਨੂੰ ਇਹ ਕਾਰਜ ਖੁਸ਼ਗਵਾਰ ਨਾ ਲੱਗਾ। ਉਨ੍ਹਾਂ ਜਾ ਗੁਰੂ ਜੀ ਪਾਸ ਆਪਣੀ ਸ਼ਿਕਾਇਤ ਦਰਜ ਕਰਾਈ। ਸ਼ਿਕਾਇਤ ਦੇ ਨਿਪਟਾਰੇ ਵੇਲੇ ਭਾਈ ਘਨੱਈਆ ਜੀ ਦਾ ਜਵਾਬ ਸੀ, "ਮਹਾਰਾਜ! ਮੈਦਾਨ-ਏ-ਜੰਗ ਵਿਚ ਮੈਨੂੰ ਕੋਈ ਹਿੰਦੂ,ਸਿੱਖ ਜਾਂ ਮੁਸਲਮਾਨ ਨਹੀਂ ਦਿਸਦਾ। ਮੈਨੂੰ ਤਾਂ ਸਭਨਾਂ ਵਿੱਚੋਂ ਤੁਸੀਂ ਹੀ ਨਜ਼ਰ ਆਉਂਦੇ ਹੋ। ਮੈਨੂੰ ਪ੍ਰਤੀਤ ਹੁੰਦਾ ਹੈ ਜਿਵੇਂ ਮੈਂ ਤੁਹਾਨੂੰ ਪਾਣੀ ਪਿਲਾ ਰਿਹਾ ਹਾਂ।"

ਆਪਣੇ ਸਿੱਖ ਦੇ ਵਿਚਾਰ ਸੁਣ ਉਹ ਖੁਸ਼ ਹੋਏ ਅਤੇ ਉਸ ਨੂੰ ਮਲ੍ਹਮ ਦਿੰਦਿਆਂ ਉਨ੍ਹਾਂ ਕਿਹਾ, "ਹੁਣ ਤੁਸੀਂ ਪਾਣੀ ਪਿਲਾਉਣ ਦੇ ਨਾਲ ਜ਼ਖ਼ਮੀਆਂ ਦੇ ਜ਼ਖ਼ਮਾਂ 'ਤੇ ਮਲ੍ਹਮ ਵੀ ਲਗਾ ਦਿਆ ਕਰਨਾ।"

ਏਦਾਂ ਸਿੱਖ ਦੇ ਵਿਹਾਰ ਨੂੰ ਗੁਰੂ ਦੀ ਸਹਿਮਤੀ ਮਿਲ ਗਈ। ਸਿੱਖੀ ਦਾ ਇਹ ਨੇਮ ਬਣ ਗਿਆ ਕਿ ਹਰ ਗੁਰਸਿੱਖ ਏਸ ਲੀਹ ਉੱਪਰ ਚੱਲੇ। ਦੂਜੇ ਦੀ ਸੇਵਾ-ਭਾਵਨਾ ਵਿੱਚੋਂ 'ਸੇਵਾ ਪੰਥ' ਦਾ ਜਨਮ ਹੋਇਆ। ਇਸ ਸੰਪਰਦਾਇ ਦਾ ਕੇਂਦਰੀ, ਪ੍ਰਮੁੱਖ ਡੇਰਾ ਗੁਨਿਆਣਾ ਮੰਡੀ (ਬਠਿੰਡਾ) ਵਿਖੇ ਹੈ।

ਚਿੱਤਰ ਅਨੁਸਾਰ ਭਾਈ ਘਨੱਈਆ ਜੀ ਲੜਾਈ ਦੇ ਮੈਦਾਨ ਵਿਚ ਯੋਧੇ ਵਾਂਗ ਪੇਸ਼ ਹੋਏ ਹਨ, ਭਾਵੇਂ ਕਿ ਉਹ ਪਰੰਪਰਕ ਯੋਧਾ ਨਹੀਂ ਹਨ। ਯੁੱਧ-ਖੇਤਰ ਵਿਚ ਲੜਾਕਾ ਮਰਨ-ਮਾਰਨ ਦੀ ਨੀਅਤ ਲੈ ਜੂਝਦਾ ਹੈ। ਇਸ ਯੋਧੇ ਪਾਸ ਜਲ-ਰੂਪੀ ਹਥਿਆਰ ਹੈ ਜੋ ਮੌਤ ਨਹੀਂ, ਬਲਕਿ ਜੀਵਨ-ਦਾਨ ਬਖਸ਼ਦਾ ਹੈ। ਬਿਨ ਹਥਿਆਰ ਦੇ ਵਿਚਰਨਾ ਦੋ ਗੱਲਾਂ ਵੱਲ ਧਿਆਨ ਖਿੱਚਦਾ ਹੈ। ਇਕ, ਵਿਅਕਤੀ ਦੀ ਮਾਨਸਿਕ ਅਵਸਥਾ ਬਹੁਤ ਉੱਚੀ ਹੈ। ਦੂਜਾ ਉਹ ਵਾਧੂ ਆਤਮ-ਵਿਸ਼ਵਾਸ ਨਾਲ ਭਰਿਆ ਹੋਇਆ ਹੈ। ਦੁਸ਼ਮਣ ਨੂੰ ਪਾਣੀ ਨਾ ਪਿਲਾ ਕੇ ਇਹਨੂੰ ਹਥਿਆਰ ਵਾਂਗ ਵਰਤਿਆ ਜਾ

ਸਕਦਾ ਸੀ, ਪਰ ਨਹੀਂ ਵਰਤਿਆ ਗਿਆ। ਇਹੋ ਗੁਣ-ਲੱਛਣ ਏਸ ਸੂਰਬੀਰ ਨੂੰ ਹੋਰਾਂ ਤੋਂ ਵੱਖ ਕਰਦਾ ਹੈ ਅਤੇ ਉਹ ਸਰਬਜਨ ਪ੍ਰਵਾਨਿਤ ਹੋ ਨਿਬੜਦਾ ਹੈ।

ਕੈਨਵਸ ਦੇ ਫਰੇਮ ਵਿਚ ਦੋ ਅਕਾਰ ਪ੍ਰਮੁੱਖ ਹਨ। ਸੱਜੇ ਪਾਸੇ ਵੱਲ ਮਸ਼ਕਧਾਰੀ ਭਾਈ ਘਨੱ੍ਹਈਆ ਜੀ ਹਨ ਅਤੇ ਖੱਬੇ ਵੱਲ ਉਸ ਸਾਹਮਣੇ ਜ਼ਖ਼ਮੀ ਮੁਗ਼ਲ ਸਿਪਾਹੀ ਆਪਣੇ ਸੱਜੇ ਹੱਥ ਦੀ ਬਣਾਈ ਓਕ ਨਾਲ ਪਾਣੀ ਪੀ ਰਿਹਾ ਹੈ। ਦੋਵੇਂ ਵਿਪਰੀਤ ਧਰਮੀ ਹਨ, ਇਕ-ਦੂਜੇ ਦੀ ਜਾਨ ਦੇ ਦੁਸ਼ਮਣ। ਇਸ ਦਾ ਉਦਾਹਰਨ ਇਸੇ ਚਿੱਤਰ ਵਿਚ ਮੌਜੂਦ ਹੈ। ਪਾਣੀ ਪੀ ਰਹੇ ਜ਼ਖ਼ਮੀ ਸਿਪਾਹੀ ਦੀ ਪਿੱਠ ਪਿੱਛੇ ਘੋੜ-ਸਵਾਰ ਸਿੱਖ ਸਿਪਾਹੀ ਹੱਥ ਫੜੇ ਨੇਜ਼ੇ ਨਾਲ ਆਪਣੇ ਵੈਰੀ ਨੂੰ ਵਿੰਨ੍ਹ ਰਿਹਾ ਹੈ। ਆਲੇ-ਦੁਆਲੇ ਮਰੇ ਅਤੇ ਜ਼ਖ਼ਮੀ ਸਰੀਰ ਮੌਜੂਦ ਹਨ, ਪਰ ਜਲ ਦੀ ਸੇਵਾ ਕਰਨ ਵਾਲਾ ਕੋਈ ਹੋਰ ਸ਼ਖ਼ਸ ਦ੍ਰਿਸ਼ ਵਿਚ ਹਾਜ਼ਰ ਨਹੀਂ ਹੈ।

ਜਲ ਸੇਵਕ ਸਿੱਖ ਹੈ, ਪਰ ਕੋਈ ਵੀ ਧਿਰ ਉਸ ਦਾ ਵਿਰੋਧ ਨਹੀਂ ਕਰ ਰਹੀ, ਕਿਉਂਕਿ ਉਸ ਦੇ ਵਿਹਾਰ ਵਿਚ ਕਾਣ ਨਹੀਂ। ਵਿਰੋਧ ਹੋਇਆ ਸੀ ਸਿੱਖਾਂ ਵੱਲੋਂ, ਪਰ ਗੁਰੂ ਜੀ ਨੇ ਉਸ ਨੂੰ ਮਲ੍ਹਮ ਦੇ ਕੇ ਉਸ ਦੇ ਕੰਮ ਦੀ ਸ਼ਲਾਘਾ ਦੇ ਨਾਲ-ਨਾਲ ਉਸ ਨੂੰ ਵਿਸਥਾਰ ਵੀ ਦੇ ਦਿੱਤਾ। ਇਹ ਦ੍ਰਿਸ਼ ਉਸ ਘਟਨਾ ਤੋਂ ਬਾਅਦ ਦਾ ਹੈ।

ਪਾਣੀ ਪਿਲਾਉਣ ਵਾਲਾ ਪਾਣੀ ਪੀਣ ਵਾਲੇ ਦੇ ਇਲਾਵਾ ਹੋਰਾਂ ਨੂੰ ਵੀ ਆਪਣੀ ਨਜ਼ਰ ਥੱਲੇ ਰੱਖ ਰਿਹਾ ਹੈ, ਜਿਨ੍ਹਾਂ ਤਕ ਉਸ ਨੇ ਅਜੇ ਪਹੁੰਚਣਾ ਹੈ। ਏਦਾਂ ਉਹ ਵਡੇਰੀ ਦ੍ਰਿਸ਼ਟੀ ਨਾਲ ਜੁੜਿਆ ਹੋਇਆ ਹੈ ਜਦ ਕਿ ਪਾਣੀ ਪੀਣ ਵਾਲਾ ਖ਼ੁਦ ਤਕ ਸੀਮਤ ਹੋਣ ਸਦਕੇ ਸੰਕੁਚਿਤ ਸੋਚ ਵਾਲਾ ਹੈ।

ਇਕ ਹੋਰ ਨੁਕਤਿਓਂ ਕਹਿ ਸਕਦੇ ਹਾਂ ਕਿ ਚਿੱਤਰਕਾਰ ਭਾਈ ਘਨੱ੍ਹਈਆ ਜੀ ਦੇ ਕੰਮ ਦਾ ਅਨੁਸਰਨ ਕਰ ਰਿਹਾ ਹੈ।

ਸਿੱਖ ਵੱਲੋਂ ਸਿੱਖ ਨੂੰ ਜਲ ਛਕਾਉਣ ਦਾ ਦ੍ਰਿਸ਼ ਆਸਾਨੀ ਨਾਲ ਬਣਾਇਆ ਜਾ ਸਕਦਾ ਸੀ। ਅਜਿਹਾ ਹੋਣ ਕਾਰਨ ਪੇਂਟਿੰਗ ਤਾਂ ਪੂਰੀ ਹੋ ਜਾਣੀ ਸੀ, ਪਰ ਆਪਣੇ ਉਦੇਸ਼ ਅਤੇ ਸੰਚਾਰਿਤ ਕੀਤੇ ਜਾਣ ਵਾਲੇ ਭਾਵ ਤੋਂ ਇਹ ਥਿੜਕ ਜਾਣੀ ਸੀ। ਏਸ ਰਾਹ ਤੁਰਨ ਨਾਲ ਰਚਨਾ ਇਤਿਹਾਸਿਕ ਪੱਖੋਂ ਤਾਂ ਸੱਚ ਹੋ ਨਿੱਬੜਣੀ ਸੀ, ਪਰ ਧਰਮ ਦੇ ਵਿਹਾਰਕ ਪੱਖੋਂ ਝੂਠੀ ਹੋ ਜਾਣੀ ਸੀ। ਸ. ਕਿਰਪਾਲ ਸਿੰਘ ਆਪਣੀ ਕਿਰਤ ਨੂੰ ਸੰਪਰਦਾਇਕ ਰੰਗ ਵਿਚ ਨਹੀਂ ਰੰਗਦਾ, ਬਲਕਿ ਉਸ ਨੂੰ ਪ੍ਰਮਾਣਿਕ ਬਣਾਈ ਰੱਖਦਾ ਹੈ।

ਸਮੁੱਚੀ ਦ੍ਰਿਸ਼ਟਾਮਕ ਪੇਸ਼ਕਾਰੀ ਦੋ ਵੱਖਰੇ ਗੁੱਟਾਂ ਦੀ ਨਿਸ਼ਾਨਦੇਹੀ ਕਰਦੀ ਹੈ— ਮੁਗ਼ਲ ਅਤੇ ਸਿੱਖ। ਓਦਾਂ ਤਾਂ ਪਹਾੜੀ ਹਿੰਦੂ ਰਾਜੇ ਵੀ ਯੁੱਧ ਵਿਚ ਸ਼ਾਮਿਲ ਸਨ, ਪਰ ਚਿੱਤਰ ਨੂੰ ਨੀਝ ਨਾਲ ਦੇਖਣ ਦੇ ਬਾਵਜੂਦ ਕਿਸੇ ਹਿੰਦੂ ਸਿਪਾਹੀ ਦੇ ਹੋਣ ਦਾ ਪਤਾ ਨਹੀਂ ਚਲਦਾ। ਇਸ ਵਖਰੇਵੇਂ ਲਈ ਚਿਹਰਾ-ਮੋਹਰਾ ਜਾਂ ਵਸਤਰ ਆਧਾਰ ਬਣਦੇ ਹਨ।

ਯੁੱਧ-ਭੂਮੀ ਵੀਰਤਾ ਪ੍ਰਦਰਸ਼ਨ ਦੀ ਕਰਮ-ਭੂਮੀ ਹੈ। ਮਾਰਨ ਵਾਲਾ ਮਾਰਿਆ ਵੀ ਜਾ ਸਕਦਾ ਹੈ,ਇਹ ਸੰਦੇਹ ਹਰ ਖਿਣ ਬਣਿਆ ਰਹਿੰਦਾ ਹੈ। ਇਕ ਘੋੜ-ਸਵਾਰ

ਸਿੱਖ ਆਪਣੇ ਨੇਜ਼ੇ ਨਾਲ ਦੁਸ਼ਮਣ ਦੀ ਛਾਤੀ ਵਿੰਨ੍ਹ ਰਿਹਾ ਹੈ। ਇਹ ਪੂਰੇ ਦ੍ਰਿਸ਼ ਦਾ ਇਕ ਅੰਗ (ਉਪ) ਦ੍ਰਿਸ਼ ਹੈ। ਇੱਕੋ ਫਰੇਮ ਵਿਚ ਦੋ ਵਿਪਰੀਤ ਕੰਮ ਹੋ ਰਹੇ ਹਨ ਜਿਨ੍ਹਾਂ ਵਿਚਾਲੇ ਥੋੜ੍ਹਾ ਜਿਹਾ ਫਾਸਲਾ ਹੈ। ਯੁੱਧ-ਭੂਮੀ ਵਿਚ ਭਾਈ ਘਨ੍ਹੱਈਆ ਜੀ ਦਾ ਕੰਮ ਯੁੱਧ-ਸਿਪਾਹੀ ਜਿਹਾ ਨਹੀਂ। ਨਾ ਉਹ ਕਿਸੇ ਨੂੰ ਮਾਰ ਰਹੇ ਨੇ ਨਾ ਹੀ ਕੋਈ ਹੋਰ ਉਨ੍ਹਾਂ ਨੂੰ ਆਪਣਾ ਨਿਸ਼ਾਨਾ ਬਣਾ ਉਨ੍ਹਾਂ ਵੱਲ ਓਹਲ ਰਿਹਾ ਹੈ। ਉਨ੍ਹਾਂ ਦਾ ਹਟਵਾਂ ਕੰਮ ਉਨ੍ਹਾਂ ਨੂੰ ਕਿਸੇ ਹੋਰ ਪਾਸੇ ਭਟਕਣ ਨਹੀਂ ਦਿੰਦਾ।

ਸਮੁੱਚੇ ਦ੍ਰਿਸ਼ ਵਿਚ ਹਲਚਲ ਹੈ। ਪਾਣੀ ਦਾ ਪੀਣਾ-ਪਿਲਾਣਾ, ਪਾਣੀ ਦੇ ਇੰਤਜ਼ਾਰ ਵਿਚ ਸਿਪਾਹੀਆਂ ਦਾ ਜਲ-ਸਰੋਤ ਵੱਲ ਦੇਖਣਾ, ਇਕ ਦਾ ਦੂਜੇ ਨੂੰ ਮਾਰਨਾ ਜਾਂ ਕੈਨਵਸ ਦੇ ਐਨ ਸੱਜੇ ਵੱਲ ਪਾਸਿਓਂ ਸਫੈਦ ਘੋੜੇ ਦਾ ਕੈਨਵਸ ਵਿੱਚੋਂ ਬਾਹਰ ਜਾਣ ਦਾ ਬਿੰਬ ਇਸ ਦੇ ਉਦਾਹਰਨ ਹਨ। ਲਗਦਾ ਹੈ, ਕੋਈ ਵੀ ਕਿਰਦਾਰ ਪੱਥਰ ਵਾਂਗ ਨਿਰਜੀਵ ਨਹੀਂ, ਬਲਕਿ ਪ੍ਰਾਣਧਾਰੀ ਇਕਾਈ ਹੈ।

ਭਾਈ ਘਨ੍ਹੱਈਆ ਜੀ ਤਗੜੇ ਜੁੱਸੇ ਦੇ ਮਾਲਕ ਹਨ, ਚਿੱਤਰ ਇਸ ਦੀ ਹਾਮੀ ਭਰਦਾ ਹੈ। ਤਸਵੀਰ ਵਿਚ ਇਹੋ ਵੱਡਾ ਅਤੇ ਪੂਰਨ ਦਿੱਖ ਵਾਲਾ ਹੈ। ਪਰ ਵਸਤਰਾਂ ’ਤੇ ਕੁਝ ਵੀ ਸਜਾਵਟੀ ਨਹੀਂ। ਸਿਰ ਦੁਆਲੇ ਹਲਕੇ ਕੇਸਰੀ ਰੰਗ ਦੀ ਪੱਗ ਹੈ। ਪਿੰਡੇ ਦੇ ਨੀਲੇ ਚੋਲੇ ਦੀਆਂ ਬਾਹਾਂ ਉੱਪਰ ਨੂੰ ਚਾੜ੍ਹੀਆਂ ਹੋਈਆਂ ਹਨ, ਤੇੜ ਗੋਡਿਆਂ ਤਕ ਲੰਬਾ ਕਛਹਿਰਾ ਅਤੇ ਪੈਰੀਂ ਖੋਸੇ ਹਨ। ਇਹ ਵਸਤਰ ਓਨੇਂ ਕੁ ਹਨ ਜਿੰਨੇ ਕੁ ਇਕ ਕਾਮੇ ਜਾਂ ਸਾਧਕ ਦਾ ਸਰੀਰ ਢੱਕਣ ਨੂੰ ਜ਼ਰੂਰੀ ਹੁੰਦੇ ਹਨ। ਇਹ ਨਾ ਵੱਧ ਹਨ, ਨਾ ਘੱਟ। ਵਡਮੁੱਲੀ ਗੱਲ ਇਹ ਹੈ ਕਿ ਭਾਈ ਘਨ੍ਹੱਈਆ ਜੀ ਅਮੀਰੀ, ਆਕਰਸ਼ਨ, ਸੁੰਦਰਤਾ, ਸਰੀਰ ਜਾਂ ਵਸਤਾਂ ਵਿਚ ਨਹੀਂ, ਬਲਕਿ ਉਨ੍ਹਾਂ ਦੇ ਪਰਉਪਕਾਰੀ ਵਿਚਾਰ-ਵਿਹਾਰ ਵਿਚ ਹੈ। ਸਿਆਹ ਦਾਹੜਾ ਕੁਝ-ਕੁਝ ਉਮਰ ਨੂੰ ਵੀ ਸੰਕੇਤਦਾ ਹੈ।

ਅਨੂਠਾ ਤਾਂ ਸਰੀਰਕ ਕੱਦ-ਕਾਠ ਵੀ ਹੈ ਜੋ ਧਰਤ-ਅਕਾਸ਼ ਨੂੰ ਛੋਹ ਰਿਹਾ ਹੈ। ਹੋਰ ਕਿਸੇ ਵਿਅਕਤੀ ਦਾ ਅਕਾਰ ਨੀਲੱਤਣ ਤਕ ਨਹੀਂ ਅੱਪੜਦਾ। ਕੀ ਦੋ ਧਰਾਤਲਾਂ ਤਕ ਫੈਲੀ ਤਸਵੀਰ ਕੁਝ ਕਹਿੰਦੀ ਹੈ? ਇਕ ਵਿਚਾਰ ਅਨੁਸਾਰ ਹੱਥ ਕਰਮ (ਪਾਣੀ ਪਿਲਾ ਰਹੇ ਹਨ) ਵਿਚ ਰੁੱਝੇ ਹੋਏ ਹਨ। ਇਹ ਲੌਕਿਕ ਕਿਰਿਆ ਹੈ ਜਦ ਕਿ ਸਿਰ ਦੇ ਪਿਛੋਕੜ ਵਿਚ ਅਸਮਾਨ ਹੈ ਜੋ ਵਿਸ਼ਾਲਤਾ ਅਤੇ ਸਨਮਾਨਤਾ ਦਾ ਪ੍ਰਤੀਕ ਹੈ। ਵਿਸ਼ੇਸ਼ ਉਚੇਰੀ ਸੋਚ ਹੀ ਨੇਕ ਕਰਮ ਕਰਨ ਨੂੰ ਉਕਸਾਏਗੀ। ਉਚੇਰੇ ਵਿਚਾਰ ਜ਼ਮੀਨ ਨਾਲ ਜੁੜੇ ਹਨ ਅਤੇ ਉਹ ਵਿਹਾਰਕ ਵੀ ਹਨ।

ਕੇਂਦਰੀ ਚਿਹਰਾ ਇਕ ਚਸ਼ਮੀ ਹੈ ਅਤੇ ਸਰੀਰ ਸਾਹਮਣਿਓਂ ਨਹੀਂ, ਬਲਕਿ ਉਸ ਨੂੰ ਪਿੱਠ ਪਿੱਛੋਂ ਦੀ ਬਣਾਇਆ ਗਿਆ ਹੈ। ਚਿਤੇਰੇ ਦੀ ਮਨਸ਼ਾ ਖੱਬੇ ਮੋਢੇ ਲਟਕੀ, ਪਾਣੀ ਨਾਲ ਭਰੀ ਮਸ਼ਕ ਦਾ ਪੂਰਾ ਦੀਦਾਰ ਕਰਵਾਉਣਾ ਹੈ ਜਿਸ ਦੇ ਮੂੰਹ ਨੂੰ ਮਾਸ਼ਕੀ ਨੇ ਆਪਣੇ ਖੱਬੇ ਹੱਥ ਨਾਲ ਘੁੱਟ ਕੇ ਨੱਪਿਆ ਹੋਇਆ ਹੈ। ਮੂੰਹ ਉੱਪਰ ਕੱਸ ਮਜ਼ਬੂਤ ਹੈ ਤਾਂਹੀਓਂ ਹੱਥ ਅਤੇ ਦਿਸਦੀ ਬਾਂਹ ਦੀਆਂ ਨਸਾਂ ਉਭਰੀਆਂ ਹੋਈਆਂ ਹਨ। ਓਦਾਂ ਪਾਣੀ ਨਾਲ ਭਰੀ ਮਸ਼ਕ ਦਾ ਭਾਰ ਸਾਰੇ ਸਰੀਰ ਉੱਪਰ ਪੈ ਰਿਹਾ ਹੈ। ਫਲਸਰੂਪ ਉਸੇ

ਅਨੁਰੂਪ ਲੱਤਾਂ ਦੀ ਬਣਤਰ ਅਤੇ ਪਿੰਨੀਆਂ ਦੀ ਬਨਾਵਟ ਪੇਂਟ ਹੋਈ ਹੈ। ਮਸ਼ਕ ਦੇ ਧੁਰ ਦੂਜੇ ਸੱਜੇ ਪਾਸੇ ਨੂੰ ਸੱਜੇ ਹੱਥ ਦਾ ਸਹਾਰਾ ਦਿੱਤਾ ਗਿਆ ਹੈ। ਇਸੇ ਹੱਥ ਦੀ ਉੱਚੀ ਨੀਵੀਂ ਹਰਕਤ ਨਾਲ ਪਾਣੀ ਦੇ ਵਹਾਅ ਨੂੰ ਤੇਜ-ਮੱਠਾ ਕੀਤਾ ਜਾਂਦਾ ਹੈ।

ਇਹ ਦ੍ਰਿਸ਼ ਸ੍ਰੀ ਅਨੰਦਪੁਰ ਸਾਹਿਬ ਦੀ ਲੜਾਈ (੧੭੦੪ ਈ.) ਦਾ ਹੈ। ਸਾਰਾ ਇਲਾਕਾ ਪਹਾੜੀ ਜਾਂ ਕੱਚੇ ਪਹਾੜਾਂ ਦਾ ਹੈ। ਦੂਰ ਖੱਬੇ ਵੱਲ, ਪਹਾੜੀ ਸਿਖ਼ਰ ਉੱਪਰ ਕਿਲ੍ਹਾ ਦਿਖਾਈ ਦਿੰਦਾ ਹੈ, ਨਿਸ਼ਚਿਤ ਤੌਰ 'ਤੇ ਇਹ ਅਨੰਦਗੜ੍ਹ ਦਾ ਕਿਲ੍ਹਾ ਹੈ ਜਿਸ ਉੱਪਰ ਖਾਲਸਈ ਨਿਸ਼ਾਨ ਝੂਲ ਰਿਹਾ ਹੈ। ਕਿਲ੍ਹੇ ਦੇ ਸਾਹਮਣੇ ਵਾਲਾ ਪਾਸਾ ਹੀ ਯੁੱਧ-ਭੂਮੀ ਬਣੀ, ਜਿੱਥੇ ਸਿੱਖ ਕਿਲ੍ਹੇ ਵਿੱਚੋਂ ਬਾਹਰ ਨਿਕਲ ਹਮਲਾਵਰ ਨਾਲ ਲੜ ਕੇ ਮਾਰਦੇ-ਮਰਦੇ ਹਨ। ਭਾਈ ਘਨੱ੍ਹਈਆ ਜੀ ਵੀ ਇਸੇ ਮੈਦਾਨ ਵਿਚ ਵਿਚਰ ਪਾਣੀ ਅਤੇ ਮਲ੍ਹਮ ਦੀ ਸੇਵਾ ਕਰ ਰਹੇ ਹਨ। ਲਹੂ ਦੀ ਖੇਡ ਦਰਮਿਆਨ ਸੇਵਾਦਾਰ ਦੇ ਖੜ੍ਹੇ ਹੋਣ ਦਾ ਅੰਦਾਜ਼ ਉਸ ਦੇ ਗੁਣਾਂ, ਸਥਿਰਤਾ, ਸੰਜਮ ਤੇ ਦ੍ਰਿੜ੍ਹਤਾ ਨੂੰ ਰੇਖਾਂਕਿਤ ਕਰਦਾ ਹੈ।

ਦ੍ਰਿਸ਼ ਲੜਾਈ ਖਤਮ ਹੋ ਜਾਣ ਤੋਂ ਬਾਅਦ ਦਾ ਨਹੀਂ। ਹਾਂ, ਏਨਾ ਸੰਕੇਤ ਜ਼ਰੂਰ ਮਿਲ ਰਿਹਾ ਕਿ ਇਹ ਖਤਮ ਹੋਣ ਵੱਲ ਵਧ ਰਹੀ ਹੈ। ਜੋ ਵੀ ਨਕਲੋਂ ਹਰਕਤ ਦਿਸ ਪੈਂਦੀ ਹੈ, ਉਹ ਦੱਸਦੀ ਹੈ ਹਿੱਸਾ ਲੈਣ ਵਾਲੇ ਸਿਪਾਹੀ ਜ਼ਿਆਦਾਤਰ ਮਾਰੇ ਜਾ ਚੁੱਕੇ ਹਨ। ਵਿਰਲਾ ਟਾਵਾਂ ਹੀ ਯੁੱਧੀਂ ਉਲਝਿਆ ਦਿਖਦਾ ਹੈ। ਜੇ ਸਿੱਖ ਕਿਸੇ ਨੂੰ ਬਰਛੇ ਨਾਲ ਮਾਰ ਰਿਹਾ ਹੈ ਤਾਂ ਸਫੈਦ ਘੋੜਾ ਨੱਠਿਆ ਜਾਂਦਾ ਦਿੱਖ ਰਿਹਾ ਹੈ। ਇਹਦਾ ਸਵਾਰ ਸਿੱਖ ਹੈ ਜਾਂ ਮੁਗ਼ਲ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਇਹ ਵੀ ਸੰਭਵ ਹੈ ਕਿ ਘੋੜੇ ਦਾ ਸਵਾਰ ਮਰ ਗਿਆ ਹੋਵੇ ਅਤੇ ਘੋੜਾ ਘਬਰਾ ਕੇ ਮੈਦਾਨੋਂ ਬਾਹਰ ਨੱਠ ਰਿਹਾ ਹੋਵੇ।

ਦ੍ਰਿਸ਼ ਦੱਸਦਾ ਹੈ ਸਿੱਖਾਂ ਦਾ ਜਾਨੀ ਨੁਕਸਾਨ ਜ਼ਿਆਦਾ ਹੋਇਆ ਹੈ। ਭਾਈ ਘਨੱ੍ਹਈਆ ਜੀ ਦੇ ਪੈਰਾਂ ਦੇ ਕੋਲ ਹੀ ਜਾਨ ਗੁਆ ਚੁੱਕੇ ਦੋ ਸਿੱਖ ਹਨ, ਜਿਨ੍ਹਾਂ ਦੀਆਂ ਮੀਟੀਆਂ ਅੱਖਾਂ ਵਾਲੇ ਚਿਹਰੇ ਸ਼ਾਂਤ ਚਿਤ ਜਾਪਦੇ ਹਨ, ਜਦਕਿ ਮੁਗ਼ਲ ਚਿਹਰੇ ਕੁਟਲ ਭੈ-ਗ੍ਰਸਤ ਅਤੇ ਡਰਾਵਣੇ ਹਨ। ਚਿੱਤਰਕਾਰ ਦੀ ਬਿਰਤੀ ਸਤਹੀ ਨਹੀਂ, ਉਹ ਡੂੰਘਾਈ ਤਕ ਜਾ ਵਸਤੂਆਂ-ਭਾਵਾਂ ਨੂੰ ਨਿਖੇੜ ਕੇ ਤੁਰਦੀ ਹੈ। ਜੋ ਸਿੱਖ ਸ਼ਹੀਦ ਹੋ ਚੁੱਕੇ ਹਨ ਉਨ੍ਹਾਂ ਦੇ ਚਿਹਰੇ ਖੋਟ-ਹੀਣ, ਭੈਅ ਦੀ ਛਾਂਅ ਤੋਂ ਪਰੇ ਹਨ। ਇਹਦੇ ਉਲਟ ਮੁਗ਼ਲ ਸਿਪਾਹੀ, ਜੋ ਜੀਵਿਤ ਹਨ, ਉਨ੍ਹਾਂ ਦੇ ਚਿਹਰਿਆਂ ਉੱਪਰ ਰੰਚ ਮਾਤਰ ਸ਼ਾਂਤੀ ਦੀ ਲਿਸ਼ਕ ਨਹੀਂ। ਲੁਕਵੇਂ ਰੂਪ ਵਿਚ ਚਿੱਤਰਕਾਰ ਆਪਣੀ ਤਰ੍ਹਾਂ ਸੱਚ-ਝੂਠ ਦਾ ਨਿਖੇੜਾ-ਨਿਬੇੜਾ ਕਰ ਰਿਹਾ ਹੈ।

ਭਾਈ ਘਨੱ੍ਹਈਆ ਜੀ ਦੀ ਅਡੋਲਤਾ ਅਤੇ ਆਪਣੇ ਕੰਮ ਪ੍ਰਤੀ ਸਮਰਪਣ ਟੀਸੀ ਦਾ ਹੈ। ਜੋ ਉਨ੍ਹਾਂ ਦੀ ਪਿੱਠ ਪਿੱਛੇ ਹੈ, ਉਨ੍ਹਾਂ ਦੇ ਮੂਹਰੇ ਦੀ ਸਥਿਤੀ ਵੀ ਘੱਟ ਦਰਦੀਲੀ ਨਹੀਂ। ਉਨ੍ਹਾਂ ਅਤੇ ਖੜ੍ਹੀ ਤੋਪ ਵਿਚਾਲੇ ਤਿੰਨ ਜ਼ਖ਼ਮੀ ਸਿਪਾਹੀ ਹਨ। ਹਰ ਇਕ-ਦੂਜੇ ਦਾ ਦੁਸ਼ਮਣ ਹੈ, ਪਰ ਗੰਭੀਰ ਜ਼ਖ਼ਮਾਂ ਨੇ ਉਨ੍ਹਾਂ ਨੂੰ ਨਕਾਰਾ ਕਰ ਦਿੱਤਾ ਹੈ। ਹੁਣ ਦੂਸਰੇ ਨੂੰ ਮਾਰਨ ਦੀ ਬਜਾਏ ਖੁਦ ਨੂੰ ਬਚਾਉਣ ਦੀ ਲਾਲਸਾ ਹੈ। ਦੁਸ਼ਮਣਾਂ ਦੇ ਸਰੀਰ ਨਾਲ

ਛੋਹ ਰਿਹਾ ਦੂਜੇ ਦਾ ਸਰੀਰ ਵੀ ਉਨ੍ਹਾਂ ਵਿਚ ਰੋਹ ਨਹੀਂ ਉਪਜਾ ਰਿਹਾ।

ਜੇ ਮੁਗ਼ਲ ਬੁੱਕ ਨਾਲ ਪਾਣੀ ਪੀ ਰਿਹਾ ਹੈ ਤਾਂ ਥੋੜ੍ਹੀ ਵਿੱਥ 'ਤੇ ਜ਼ਖ਼ਮੀ ਸਿੱਖ ਆਪਣੀ ਵਾਰੀ ਉਡੀਕ ਰਿਹਾ ਹੈ। ਕਿਰਦਾਰਾਂ ਵਿਚ ਕਹਿਰ ਦੇ ਠਰ੍ਹਮੇਂ ਦਾ ਵਾਸਾ ਹੈ। ਕਿਸੇ ਵੱਲੋਂ ਅਜਿਹਾ ਕੋਈ ਸੰਕੇਤ ਨਹੀਂ ਜੋ ਚਿੱਤਰਿਤ ਚੌਫੇਰੇ ਨੂੰ ਸ਼ੋਰੀਲਾ ਕਰਦਾ ਹੋਵੇ। ਇੱਥੋਂ ਤਕ ਕਿ ਪਿਆਸੇ-ਜ਼ਖ਼ਮੀਆਂ ਸਿਪਾਹੀਆਂ ਧੀਰਜ ਧਾਰਿਆ ਹੋਇਆ ਹੈ।

ਸ਼ਾਇਦ, ਜ਼ਰੂਰਤਮੰਦ ਅੰਦਰੋਂ-ਅੰਦਰ ਜਾਣਦਾ ਹੈ ਕਿ ਦੇਣ ਵਾਲੇ ਪਾਸ ਭਰਪੂਰ ਮਾਤਰਾ ਵਿਚ ਜਲ ਹੈ। ਇਹ ਚਿਤੇਰੇ ਦਾ ਕਿਰਦਾਰਾਂ ਉੱਪਰ, ਆਪਣੇ ਵੱਲੋਂ ਅਰੋਪਣ ਵੀ ਹੋ ਸਕਦਾ ਹੈ।

ਇਕਾਗਰਤਾ ਇਸ ਪੇਂਟਿੰਗ ਦੀ ਖਾਸੀਅਤ ਹੈ। ਜੇ ਜ਼ਖ਼ਮੀਆਂ ਦੀ ਨਜ਼ਰ ਮਾਸ਼ਕੀ ਉੱਪਰ ਟਿਕੀ ਹੈ ਤਾਂ ਮਾਸ਼ਕੀ ਦੀ ਉਨ੍ਹਾਂ ਉੱਪਰ। ਦੋਵੇਂ ਧਿਰਾਂ ਇਸ ਗੱਲੋਂ ਬੇਖ਼ਬਰ ਹਨ ਕਿ ਆਸ-ਪਾਸ ਕੀ ਹੋ ਰਿਹਾ ਹੈ, ਕੌਣ ਕਿਸ ਨੂੰ ਮਾਰ ਰਿਹਾ ਹੈ, ਮੈਦਾਨੋਂ ਬਾਹਰ ਕੌਣ ਜਾ ਰਿਹਾ ਹੈ?

ਪੇਂਟਿੰਗ ਵਿਚ ਲੈਅ ਹੈ। ਮਰਨ, ਮਾਰਨ, ਬਚਾਉਣ ਦੀ ਅਨੂਠੀ ਸਾਂਝ-ਸੰਗਲੀ ਹੈ।

ਅਸਚਰਜ ਹੈ ਕਿ ਸਿੱਖ ਰਵਾਇਤੀ ਹਥਿਆਰਾਂ ਨਾਲ ਲੜ ਰਹੇ ਹਨ ਜਦਕਿ ਮੁਗ਼ਲਾਂ ਪਾਸ ਰਫਲਾਂ, ਤੋਪਾਂ ਹਨ। ਪਾਣੀ ਪੀਣ ਵਾਲੇ ਪਾਸ ਰਫਲ ਹੈ। ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਉਸ ਨੇ ਰਫਲ ਸੁੱਟੀ ਹੋਈ ਨਹੀਂ, ਸੰਭਾਲੀ ਹੋਈ ਹੈ। ਦੋਹਾਂ ਕਿਰਿਆਵਾਂ ਦੇ ਅਰਥ ਭਿੰਨ ਹਨ। ਭਿੰਨ ਅਰਥ ਕਿਸੇ ਵੀ ਹੋਣੀ ਨੂੰ ਵਾਸਤਵਿਕਤਾ ਵਿਚ ਅਨੁਵਾਦ ਕਰ ਸਕਦੇ ਹਨ।

ਜੇ ਮੁਗ਼ਲ ਨੇ ਰਫਲ ਸੰਭਾਲੀ ਹੋਈ ਹੈ ਤਾਂ ਦੂਸਰੇ ਪਾਸੇ ਤੋਪ ਨੂੰ ਚੁੱਪ ਕਰਾ ਦਿੱਤਾ ਗਿਆ ਹੈ। ਤੋਪ, ਹੋ ਚੁੱਕੇ ਸੰਘਾਰ ਦਾ ਸੰਕੇਤ ਹੈ। ਇਹ ਤਾਕਤ ਨੂੰ ਜ਼ਾਹਰ ਕਰਦੀ ਹੀ ਹੈ। ਤੋਪਚੀ ਨੂੰ ਮਾਰ ਕੇ ਜਾਂ ਤੋਪ ਨੂੰ ਨਾਕਾਰਾ ਕਰ ਸਿੱਖਾਂ ਨੇ ਲੜਾਈ ਵਿਚ ਬਰਾਬਰਤਾ ਲਿਆਉਣ ਦਾ ਕੰਮ ਕੀਤਾ, ਭਾਵੇਂ ਕਿ ਗਿਣਤੀ ਪੱਖੋਂ ਇਹ ਸ਼ਾਹੀ ਫੌਜਾਂ ਸਾਹਮਣੇ ਮੁੱਠੀ ਭਰ ਕੁ ਹੀ ਹਨ।

ਸ. ਕਿਰਪਾਲ ਸਿੰਘ ਨੇ ਲੜਾਈਆਂ, ਸ਼ਹੀਦ ਸਿੱਖਾਂ ਦੇ ਅਨੇਕਾਂ-ਨੇਕ ਚਿੱਤਰ ਬਣਾਏ, ਜਿੱਥੇ ਲਹੂ ਅਤੇ ਲਹੂ-ਲੁਹਾਣ ਜਿਸਮਾਂ ਨੂੰ ਚਿਤਰਨ ਵਿਚ ਚਿਤੇਰੇ ਨੇ ਗੁਰੇਜ਼ ਨਹੀਂ ਕੀਤਾ। ਇਹ ਚਿੱਤਰ ਯੁੱਧ ਨਾਲ ਸੰਬੰਧਿਤ ਹੋਣ ਦੇ ਬਾਵਜੂਦ ਲਹੂ ਦੇ ਨਿਸ਼ਾਨ ਤੋਂ ਵਿਰਵਾ ਹੈ। ਮੌਤ ਹੈ, ਫੱਟਾਂ ਨੂੰ ਜਰਦੇ 'ਨਸ਼ਟ ਹੋਏ' ਚਿਹਰੇ ਹਨ, ਪਰ ਕਿਸੇ ਥਾਂ ਸਰੀਰਿਕ ਜ਼ਖ਼ਮਾਂ ਜਾਂ ਲਹੂ ਦਾ ਦਿਖਾਵਾ ਨਹੀਂ।

ਇਸ ਪੱਖ ਨੂੰ ਲੁਕਾਅ ਕੇ ਰੱਖਣਾ ਚਿੱਤਰ ਦੀ ਵਿਸ਼ੇਸ਼ਤਾ ਹੈ। ਕੀ ਇਹ ਹਿੰਸਾ ਦੇ ਦਰਮਿਆਨ 'ਸੇਵਾ' ਦੇ ਸੰਕਲਪ ਦੀ ਸਿਰਮੌਰਤਾ ਸਥਾਪਿਤ ਕਰਨ ਹਿੱਤ ਹੈ?

ਇਸ ਚਿੱਤਰ ਦੀ ਨਕਲ ਕਰਨ ਵਾਲੇ ਹੋਰਸ ਚਿੱਤਰਕਾਰਾਂ ਦਾ ਬਲ ਸੁੰਦਰਤਾ, ਸੱਜ-ਧੱਜ ਉੱਪਰ ਰਹਿੰਦਾ ਹੈ। ਸ. ਕਿਰਪਾਲ ਸਿੰਘ ਨੇ ਆਪਣੀ ਰਚਨਾ ਵਾਸਤਵਿਕਤਾ,

ਸਰਲਤਾ, ਵਿਹਾਰਕਤਾ ਦੇ ਕਰੀਬ ਰੱਖੀ ਹੈ। ਬਾਹਰੀ ਲਿਸ਼ਕ-ਪੁਸ਼ਕ ਦੀ ਬਜਾਏ ਅੰਤਰਿਕ ਸੌਂਦਰਯ ਨੂੰ ਮਹੱਤਵ ਪ੍ਰਾਪਤ ਹੋਇਆ ਹੈ।

ਦਰਸ਼ਕ ਕਹਿ ਸਕਦਾ ਹੈ ਕਿ ਪੇਂਟਿੰਗ ਦਾ ਖਾਸਾ ਹਿੱਸਾ ਅਸਪਸ਼ਟ ਹੈ, ਧੁੰਦਲਕੇ ਦਾ ਸ਼ਿਕਾਰ ਹੈ। ਵਾਜਿਬ ਪ੍ਰਸ਼ਨ ਦਾ ਜਵਾਬ ਇਸੇ ਫਰੇਮ ਵਿਚ ਮੌਜੂਦ ਹੈ। ਇਕ, ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਸਮਤਲ ਨਹੀਂ। ਦੋ, ਕੱਚੇ ਪਹਾੜਾਂ ਦੀ ਮਿੱਟੀ ਰੇਤਲੀ ਹੈ। ਲੜਾਕਿਆਂ ਦੀ ਭੱਜ-ਨੱਠ, ਏਧਰ-ਓਧਰ ਨੱਚੇ ਘੋੜਿਆਂ ਦੇ ਪੌੜਾਂ ਅਤੇ ਤੋਪਾਂ ਦੇ ਗੋਲਿਆਂ ਨਾਲ ਧੂੜ ਦਾ ਉੱਡਣਾ ਸੁਭਾਵਿਕ ਹੈ। ਇਹ ਕਦੇ ਇਕ ਧਿਰ ਵਾਸਤੇ ਮਿੱਤਰ ਹੋ ਜਾਂਦੀ ਹੈ, ਕਦੇ ਅਮਿੱਤਰ। ਇਹੋ ਧੂੜ ਕਈ ਬਰੀਕ ਵੇਰਵਿਆਂ ਨੂੰ ਪ੍ਰਗਟ ਨਹੀਂ ਹੋਣ ਦੇਂਦੀ।

ਕਿਲ੍ਹਾ ਸ੍ਰੀ ਅਨੰਦਗੜ੍ਹ ਭਾਵੇਂ ਦੂਰ ਹੋਣ ਕਾਰਨ ਸਾਫ ਨਹੀਂ ਦਿਖਦਾ, ਪਰ ਇਹਦੇ ਨਾ ਦਿਸਣ ਦਾ ਕਾਰਨ ਧੂੜ ਵੀ ਹੋ ਸਕਦੀ ਹੈ। ਕਿਲ੍ਹੇ ਦੇ ਸਿਖਰ ਉੱਪਰ ਝੂਲ ਰਿਹਾ ਖਾਲਸਈ ਨਿਸ਼ਾਨ ਹੈ। ਇਹ ਖਾਲਸੇ ਦੇ ਹੋਣ ਦੀ ਸੂਚਨਾ ਦੇ ਨਾਲੋ-ਨਾਲ ਪ੍ਰਭੁੱਤਾ ਦਾ ਸੰਕੇਤ ਵੀ ਹੈ। ਇਹ ਰਾਜ ਅੰਦਰ ਇਕ ਹੋਰ ਸਿਧਾਂਤਕ ਰਾਜ ਵੱਲ ਸੰਕੇਤ ਵੀ ਹੈ ਜਿਸ ਨੂੰ ਸਵੀਕਾਰ ਕਰਨਾ ਜਾਂ ਨਾ ਕਰਨਾ ਮੁੱਖ ਸ਼ਾਸਕ ਦਾ ਅਧਿਕਾਰ ਹੈ।

ਪਹਾੜ ਲੰਮੇ ਰੁੱਖ ਇਕ ਸਿਰਿਓਂ ਦੂਜੇ ਸਿਰੇ ਵੱਲ ਲਕੀਰ ਖਿੱਚਦੇ ਹਨ ਜਿਸ ਦੇ ਪਰ੍ਹਾਂ ਅਸਮਾਨ ਹੈ। ਅਸਮਾਨ ਛਿਤਰੇ, ਪਾਰਦਰਸ਼ੀ, ਸਫੈਦ ਬੱਦਲਾਂ ਦੇ ਛਿੜਕਾਅ ਨਾਲ ਭਰਿਆ ਹੋਇਆ ਹੈ। ਇਸ ਦੇ ਬਾਵਜੂਦ ਉਸ ਦੀ ਨਿਲੱਤਣ ਅਜੇ ਕਾਇਮ ਹੈ।

ਪਹਾੜ ਦੀ ਲਕੀਰ ਤੋਂ ਪਾਰ, ਉੱਪਰ ਅਸਮਾਨ ਵੱਲ, ਦੋ-ਚਾਰ ਵਸਤਾਂ ਦਿਸਦੀਆਂ ਹਨ ਜਿਵੇਂ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਅਤੇ ਉਹਦੇ ਉੱਪਰ ਝੂਲਦਾ ਖਾਲਸਈ ਨਿਸ਼ਾਨ, ਘੋੜ ਸਵਾਰ ਅਤੇ ਉਹਦੇ ਹੱਥ ਫੜਿਆ ਨੇਜ਼ਾ, ਭਾਈ ਘਨ੍ਹੱਈਆ ਜੀ ਦੇ ਸਰੀਰ ਦਾ ਉੱਪਰਲਾ ਹਿੱਸਾ ਆਦਿ। ਧਰਤੀ 'ਤੇ ਹੁੰਦਿਆਂ ਵੀ ਅਸਮਾਨ ਨੂੰ ਛੋਹਣ ਵਾਲੀਆਂ ਇਕਾਈਆਂ ਸਿੱਖਾਂ ਨਾਲ ਜੁੜੀਆਂ ਹਨ। ਸਿਰਮੌਰਤਾ ਅਤੇ ਸ੍ਰੇਸ਼ਟਤਾ, ਚਿੱਤਰਕਾਰ ਵੱਲੋਂ ਦੁਸ਼ਮਣ ਦੇ ਵਿਪਰੀਤ ਸਿੰਘਾਂ ਨੂੰ ਦਿੱਤੀ ਗਈ ਹੈ।

ਮਾਸ਼ਕੀ ਦੇ ਮੋਢੇ ਉੱਪਰ ਮਸ਼ਕ ਦੀ ਤਣੀਆਂ ਦੇ ਇਲਾਵਾ ਪੀਲੇ ਰੰਗ ਦੀ ਇਕ ਹੋਰ ਤਣੀ ਦਿਖਦੀ ਹੈ। ਕਿਆਸ ਕਰ ਸਕਦੇ ਹਾਂ ਇਸ ਥੈਲੇ ਵਿਚ ਮਲ੍ਹਮ-ਪੱਟੀ ਦਾ ਸਾਮਾਨ ਹੋਵੇ।

ਜਿਸ ਨਿਰਭੈਤਾ ਨਾਲ ਗੁਰੂ ਨੇ ਆਪਣੇ ਸਿੱਖ ਨੂੰ ਸਮਤਾ ਦੀ ਦੀਖਿਆ ਦਿੱਤੀ ਸੀ ਉਨ੍ਹਾਂ ਦਾ ਸਿੱਖ ਅਡੋਲ ਭਾਵ ਨਾਲ ਉਸ ਮੰਤਰ ਨੂੰ ਉਸੀ ਨਿਰਭੈਤਾ ਨਾਲ ਵਿਹਾਰ ਵਿਚ ਤਬਦੀਲ ਕਰ ਰਿਹਾ ਹੈ।

ਗੁਰੂ ਅਤੇ ਸਿੱਖ ਦੇ ਸੰਬੰਧ ਦੀ ਕੜੀ ਵੱਲ ਵੀ ਇਹ ਰਚਨਾ ਚੁਪੀਤਿਆਂ ਇਸ਼ਾਰਾ ਕਰ ਰਹੀ ਹੈ। ਗੁਰੂ ਦਾ ਸਿੱਖ ਗੁਰੂ ਸਾਹਮਣੇ ਹੀ ਉਸ ਦੀ ਆਗਿਆ ਦਾ ਪਾਲਣ ਨਹੀਂ ਕਰਦਾ, ਬਲਕਿ ਉਹ ਤਾਂ ਉਸ ਦੀ ਗੈਰ-ਹਾਜ਼ਰੀ ਵਿਚ ਵੀ ਕੋਈ ਕੁਤਾਹੀ ਨਹੀਂ ਵਰਤਦਾ। ਇਹ ਰੂਪ ਚਿੱਤਰ ਉਸੇ ਦਾ ਉਤਾਰਾ ਹੈ। ■

# ਉੱਚੀ-ਸੁੱਚੀ ਸੇਵਾ ਕਮਾਉਣ ਵਾਲੇ ਭਾਈ ਘਨ੍ਹੱਈਆ ਜੀ

*-ਗਿਆਨੀ ਸੁਰਿੰਦਰ ਸਿੰਘ ਨਿਮਾਣਾ**

ਸਿੱਖ ਗੁਰੂ ਸਾਹਿਬਾਨ ਨੇ ਮਨੁੱਖੀ ਸਮਾਜ ਦੇ ਲੋੜਵੰਦਾਂ ਦੀ ਸੇਵਾ ਕਮਾਉਣ ਦਾ ਜੋ ਰਸਤਾ ਆਪਣੇ ਨਾਮ-ਲੇਵਾ ਸਿੱਖਾਂ ਨੂੰ ਦਰਸਾਇਆ ਉਸ ਨੂੰ ਅਪਣਾ ਕੇ ਅਣਗਿਣਤ ਹੀ ਨਾਮ-ਲੇਵਾ ਸਿੱਖਾਂ ਨੇ ਸੇਵਾ ਕਮਾਈ ਹੈ ਅਤੇ ਵਰਤਮਾਨ ਵਿਚ ਵੀ ਅਨੇਕਾਂ ਸਿੱਖ ਇਸ ਰਸਤੇ 'ਤੇ ਤੁਰੇ ਦੇਖੇ ਜਾ ਸਕਦੇ ਹਨ। ਪਰੰਤੂ ਕੁਝ ਐਸੇ ਖਾਸ ਸਿੱਖ ਸੇਵਕ ਹਨ ਜਿਨ੍ਹਾਂ ਦਾ ਸਾਰਾ ਜੀਵਨ ਹੀ ਸੇਵਾ ਕਮਾਉਂਦਿਆਂ ਸਫਲ ਹੋਇਆ। ਐਸੇ ਸਿੱਖ ਸੇਵਕਾਂ 'ਚੋਂ ਭਾਈ ਘਨ੍ਹੱਈਆ ਜੀ ਦਾ ਨਾਂ ਇਵੇਂ ਚਮਕਦਾ ਹੈ ਜਿਵੇਂ ਅਕਾਸ਼ ਦੇ ਤਾਰਿਆਂ 'ਚੋਂ ਚੰਦ੍ਰਮਾ। ਗੁਰਬਾਣੀ ਦੇ ਪਵਿੱਤਰ ਵਾਕ *ਸੇਵਾ ਕਰਤ ਹੋਇ ਨਿਹਕਾਮੀ* ਦੇ ਮਨੋਭਾਵ ਨੂੰ ਮਨ-ਆਤਮਾ ਵਿਚ ਡੂੰਘੀ ਤਰ੍ਹਾਂ ਵਸਾ ਕੇ ਭਾਈ ਘਨ੍ਹੱਈਆ ਜੀ ਨੇ ਅਜਿਹੀ ਸੇਵਾ ਕਮਾਈ ਕਿ ਆਪ ਨਿਸ਼ਕਾਮ ਸੇਵਾ ਦੇ ਪ੍ਰਤੀਕ ਹੀ ਬਣ ਗਏ। ਪ੍ਰਿੰ. ਸਤਿਬੀਰ ਸਿੰਘ ਹੁਰਾਂ ਬਿਲਕੁਲ ਸਹੀ ਲਿਖਿਆ ਹੈ ਕਿ:

> *ਭਾਈ ਘਨ੍ਹੱਈਆ ਜੀ ਨਿਰੇ ਸੇਵਾ ਪੰਥੀਆਂ ਦੇ ਹੀ ਮੋਢੀ ਨਹੀਂ ਸਗੋਂ ਸੰਸਾਰ ਭਰ ਦੇ ਰੈੱਡ ਕਰਾਸ ਦੇ ਵੀ ਬਾਨੀ ਕਹੇ ਜਾ ਸਕਦੇ ਹਨ। ਨਾਲ ਹੀ ਆਪ ਜੀ ਦਾ ਸੇਵਾ, ਸਾਹਸ, ਸਿਦਕ, ਸੰਤੋਖ, ਸਬਰ ਤੇ ਸਦਾਚਾਰ ਕਾਰਨ ਵੀ ਨਾਂ ਸਰਵਸ੍ਰੇਸ਼ਟ ਹੈ।*
>
> (ਪੁਸਤਕ 'ਦਰਵੇਸ਼ੀ ਗਾਖੜੀ', ਸਫ਼ਾ ੫੫)

ਸੇਵਾ ਸਿਦਕ ਦੀ ਪੁੰਜ ਇਸ ਵਿਲੱਖਣ ਸ਼ਖ਼ਸੀਅਤ ਨੇ ਸੰਨ ੧੬੪੭ ਈ. ਵਿਚ ਪਿੰਡ ਸੋਦਰਾ ਵਿਖੇ ਜਨਮ ਲਿਆ। ਇਹ ਪਿੰਡ ਦਰਿਆ ਝਨਾਂ ਦੇ ਕੰਢੇ 'ਤੇ ਆਬਾਦ ਹੈ। ਆਪ ਦੇ ਪਿਤਾ ਇਕ ਬਹੁਤ ਵੱਡੇ ਸੌਦਾਗਰ ਸਨ। ਬਾਲਕ ਘਨ੍ਹੱਈਆ ਜੀ ਦੀ ਬਿਰਤੀ ਮੁੱਢ ਤੋਂ ਹੀ ਸੇਵਾ ਤੇ ਪਰਉਪਕਾਰ ਕਰਨ ਵੱਲ ਸੀ। ਹਮਉਮਰ ਸਾਥੀਆਂ ਅਤੇ ਲੋੜਵੰਦਾਂ ਦੀ ਭਰਪੂਰ ਮਦਦ ਕਰਦੇ। ਮਾਤਾ-ਪਿਤਾ ਨੇ ਆਪਣੀ ਸੰਸਾਰਿਕ ਬਿਰਤੀ ਕਰਕੇ ਇਸ ਨੂੰ ਘਰ ਲੁਟਾਉਣ ਦੇ ਰੂਪ ਵਿਚ ਲਿਆ। ਜਦੋਂ ਆਪ ਦੀ ਇਹ 'ਚੋਰੀ' ਮਾਤਾ ਵੱਲੋਂ ਫੜੀ ਜਾਂਦੀ ਤਾਂ ਆਪ ਮਾਤਾ ਨੂੰ ਲੋੜਵੰਦਾਂ ਦੀ ਲੋੜ-ਪੂਰਤੀ ਦਾ ਮਹੱਤਵ ਮਹਿਸੂਸ ਕਰਾਉਣ ਦਾ ਜਤਨ ਕਰਦੇ। ਇਤਿਹਾਸ ਵਿਚ ਇੱਥੋਂ ਤਕ ਲਿਖਿਆ ਮਿਲਦਾ ਹੈ ਕਿ ਅਜਿਹੇ ਮੌਕੇ ਬਾਲਕ ਘਨ੍ਹੱਈਆ ਜੀ ਆਖਦੇ, "ਮਾਂ! ਦੱਸ ਖਾਂ ਭਲਾ ਕਈਆਂ ਦੇ ਘਰੀਂ ਬਾਵਲੇ ਪੁੱਤ ਨਈਂ ਜੰਮ ਪੈਂਦੇ? ਤੂੰ ਵੀ ਮਾਂ, ਸਮਝ ਛੱਡ ਕਿ ਸਾਡੇ ਘਰ ਬਾਵਲਾ ਪੁੱਤ ਜੰਮ ਪਿਐ।"

ਦਰਅਸਲ ਹਰੇਕ ਪਰਉਪਕਾਰੀ ਨੂੰ ਸਭ ਤੋਂ ਪਹਿਲਾਂ ਆਪਣੇ ਘਰੋਂ ਵਿਰੋਧ ਦਾ ਸਾਹਮਣਾ ਕਰਨਾ ਪੈਂਦਾ। ਗੁਰੂ ਜੀ ਦੇ ਪਿਤਾ ਜੀ ਵਾਂਗ ਭਾਈ ਘਨ੍ਹੱਈਆ ਜੀ ਦੇ ਪਿਤਾ ਜੀ ਤੀਬਰ ਚਾਹਵਾਨ ਸਨ ਕਿ ਉਨ੍ਹਾਂ ਦਾ ਪੁੱਤਰ ਵਪਾਰੀ ਬਣੇ। ਆਪ ਦੇ ਪਿਤਾ ਜੀ ਦਾ

*ਮੁੱਖ ਅਧਿਆਪਕ, ਐਵਰਗਰੀਨ ਸਾਇੰਸ ਐਂਡ ਸਪੋਰਟਸ ਸਕੂਲ, ਅੱਚਲ ਸਾਹਿਬ (ਚਾਹਲ ਕਲ੍ਹਾਂ), ਤਹਿ: ਬਟਾਲਾ ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੭੨੨-੩੫੧੧੧

ਕਾਰੋਬਾਰ ਕਾਫੀ ਵੱਡਾ ਸੀ। ਪਿਤਾ ਜੀ ਮੁਗ਼ਲਾਂ ਦੀ ਫੌਜ ਨੂੰ ਰਸਦ ਤੇ ਹੋਰ ਲੋੜੀਂਦਾ ਸਾਮਾਨ ਮੁਹੱਈਆ ਕਰਾਉਂਦੇ ਸਨ। ਭਾਈ ਘਨ੍ਹੱਈਆ ਜੀ ਵੈਸੇ ਵੀ ਘਰ ਵਿਚ ਵੱਡੇ ਪੁੱਤਰ ਸਨ। ਦੱਸਿਆ ਜਾਂਦਾ ਹੈ ਕਿ ਆਪ ਆਪਣੇ ਭਰਾਵਾਂ ਤੋਂ ਉਮਰ 'ਚ ਕਾਫੀ ਵੱਡੇ ਸਨ। ਮੁਸ਼ਕਲ ਭਰੇ ਹਾਲਾਤ ਸੇਵਾ ਅਤੇ ਪਰਉਪਕਾਰ ਲਈ ਸਾਜ਼ਗਾਰ ਹੋ ਜਾਣ-ਇਸ ਲਈ ਭਾਈ ਘਨ੍ਹੱਈਆ ਜੀ ਨੂੰ ਕੁਝ ਵਰ੍ਹੇ ਪਿਤਾ ਜੀ ਦਾ ਵਪਾਰ/ਕਾਰੋਬਾਰ ਸੰਭਾਲਣਾ ਪਿਆ, ਪਰ ਜੀਵਨ ਸੰਸਾਰਕ ਕਾਰੋਬਾਰ ਦੇ ਝੰਜਟ 'ਚ ਹੀ ਨਾ ਲੰਘ ਜਾਵੇ ਇਸ ਦਾ ਖ਼ਿਆਲ ਆਪ ਨੂੰ ਕਾਰੋਬਾਰ ਕਰਦਿਆਂ ਸਦਾ ਹੀ ਰਿਹਾ। ਫਿਰ ਜਿਵੇਂ ਹੀ ਛੋਟੇ ਭਰਾ ਕਾਰੋਬਾਰ ਸੰਭਾਲਣ ਜੋਗੇ ਹੋ ਗਏ ਤਾਂ ਆਪ ਨੇ ਮਾਲਕ ਦਾ ਸ਼ੁਕਰ ਮਨਾਇਆ। ਹੁਣ ਆਪ ਨੂੰ ਪ੍ਰਪੱਕਤਾ ਸਹਿਤ ਰੂਹਾਨੀ ਮੰਜ਼ਲਾਂ ਦਾ ਰਾਹੀ ਬਣਨ ਦੀ ਤਾਂਘ ਵਧ ਗਈ। ਵਪਾਰਕ ਸੰਬੰਧਾਂ 'ਚੋਂ ਹੀ ਭਾਈ ਘਨ੍ਹੱਈਆ ਜੀ ਦਾ ਮੇਲ-ਮਿਲਾਪ ਭਾਈ ਨਨੂਆ ਜੀ ਨਾਲ ਹੋਇਆ। ਭਾਈ ਨਨੂਆ ਜੀ ਮੁਗ਼ਲ ਫੌਜ ਦੇ ਇਕ ਕਰਮਚਾਰੀ ਸਨ, ਪਰੰਤੂ ਇਸ ਦੇ ਨਾਲ-ਨਾਲ ਇਕ ਨਾਮ-ਲੇਵਾ ਸਿੱਖ ਵੀ ਸਨ। ਭਾਈ ਨਨੂਆ ਜੀ ਤੋਂ ਨੌਂਵੇਂ ਪਾਤਸ਼ਾਹ ਦੀ ਵੈਰਾਗ-ਭਰਪੂਰ ਅਲਾਹੀ ਬਾਣੀ ਸੁਣ ਕੇ ਗੁਰੂ ਜੀ ਦੇ ਦਰਸ਼ਨ-ਦੀਦਾਰ ਦੀ ਸਿੱਕ ਪ੍ਰਬਲ ਹੋ ਗਈ। ਜਿੱਥੇ ਚਾਹ ਉੱਥੇ ਰਾਹ। ਭਾਈ ਘਨ੍ਹੱਈਆ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਲਿਜਾ ਕੇ ਗੁਰੂ ਪਾਤਸ਼ਾਹ ਦੇ ਦਰਸ਼ਨ ਕਰਾਉਣ ਵਾਲਾ ਇਕ ਗੁਰਮੁਖ ਸੱਜਣ ਮਿਲ ਗਿਆ। ਭਾਈ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਗੁਰੂ-ਘਰ ਵਿਖੇ ਹੀ ਰਹਿ ਪਏ, ਕਿਉਂਕਿ ਆਪ ਨੂੰ ਆਪਣੇ ਸੇਵਾ ਤੇ ਪਰਉਪਕਾਰ ਕਮਾਉਣ ਦੇ ਨਿਰਮਲ ਖ਼ਾਬਾਂ ਨੂੰ ਪੂਰਿਆਂ ਕਰਨ ਦਾ ਸਭ ਤੋਂ ਵੱਧ ਅਨੁਕੂਲ ਟਿਕਾਣਾ ਲੱਭ ਗਿਆ ਸੀ।

ਨੌਂਵੇਂ ਪਾਤਸ਼ਾਹ ਜੀ ਨੇ ਭਾਈ ਘਨ੍ਹੱਈਆ ਜੀ ਨੂੰ, ਸੰਗਤ ਨੂੰ ਜਲ ਛਕਾਉਣ ਦੀ ਸੇਵਾ ਬਖ਼ਸ਼ ਦਿੱਤੀ। ਪ੍ਰਿੰ. ਸਤਿਬੀਰ ਸਿੰਘ ਹੁਰਾਂ ਦੁਆਰਾ 'ਸਿੱਖ ਇਤਿਹਾਸ' ਦੇ ਵਿਆਪਕ ਅਧਿਐਨ ਉਪਰੰਤ ਲਿਖੇ ਅਨੁਸਾਰ:-

*ਕਈ ਵਾਰ ਗੁਰੂ ਤੇਗ ਬਹਾਦਰ ਜੀ ਜਲ ਦਾ ਘੜਾ ਬ਼ਗੈਰ ਵਰਤੇ ਹੀ ਡੋਲ੍ਹ ਦਿੰਦੇ-ਨਿਰੋਲ ਇਹ ਤੱਕਣ ਲਈ ਕਿ ਭਾਈ ਜੀ 'ਤੇ ਕੀ ਪ੍ਰਭਾਵ ਪੈਂਦਾ ਹੈ।......ਤਿੰਨ ਮਹੀਨੇ ਦੀ ਕਠਨ ਘਾਲਣਾ ਪਿੱਛੋਂ ਇਕ ਦਿਨ ਨੌਂਵੇਂ ਗੁਰੂ ਪਾਤਸ਼ਾਹ ਨੇ ਇਸ ਤਰ੍ਹਾਂ ਭਾਈ ਜੀ ਵੱਲ ਨਜ਼ਰ ਭਰ ਤੱਕਿਆ ਕਿ ਸਰੀਰ ਮੇਂ ਅਸਰੀਰ ਦਿਖਾਇ ਦੀਆ। ਫਿਰ ਰਹਿਮਤ ਦੇ ਦਰ ਆ ਸਗਲ ਸ੍ਰਿਸ਼ਟ ਦੀ ਚਾਦਰ ਨੇ ਕਿਹਾ: "ਇਹ ਭਰੋਸਗੀ ਦੀ ਦਾਤ ਤੁਹਾਨੂੰ ਮਿਲੀ ਹੈ। ਹੋਰਨਾਂ ਨੂੰ ਵੀ ਵੰਡੋ।" ਭਾਈ ਜੀ ਨੇ ਚਰਨਾਂ ਵਿਚ ਹੀ ਟਿਕ ਸੇਵਾ ਕਰਨ ਦੀ ਇੱਛਾ ਜਦ ਪ੍ਰਗਟ ਕੀਤੀ ਤਾਂ ਗੁਰੂ ਜੀ ਨੇ ਫ਼ਰਮਾਇਆ: "ਗੁਰੂ ਵਸਤ ਬਿਬੇਕ ਹੈ। ਬਿਬੇਕ ਸਹਿਤ ਜੋ ਕਰਮ ਕਰਨੇ ਹੈਨਿ ਇਹ ਹੀ ਚਰਨਾਂ ਪਾਸ ਰਹਿਣਾ ਹੈ। ਕਿਸੇ ਜੀਵ ਦਾ ਹਿਰਦਾ ਪ੍ਰਸੰਨ ਕਰਨਾ, ਕਿਸੇ ਨੂੰ ਗੁਰਮਤਿ ਦੀ ਘਾਸੀ ਪਾਉਣਾ ਇਹ ਹੀ ਗੁਰ ਸੇਵਾ ਹੈ।"*

ਸਰਲ ਸ਼ਬਦਾਂ ਵਿਚ ਗੁਰੂ ਪਾਤਸ਼ਾਹ ਦੀ ਗੁਰਮਤਿ ਸਿੱਖਿਆ ਜਾਂ ਉਪਦੇਸ਼ ਸੀ ਕਿ ਸੇਵਾ ਕਮਾਉਣ ਦੀ ਭਾਵਨਾ ਹੋਵੇ ਤਾਂ ਸੇਵਕ ਨੂੰ ਸੇਵਾ ਕਮਾਉਣ ਦੇ ਅਨੁਕੂਲ ਸਥਾਨ ਸਹਿਜੇ

ਹੀ ਲੱਭ ਜਾਂਦੇ ਹਨ। ਸੇਵਕਾਂ ਵੱਲੋਂ ਸੇਵਾ ਕਮਾਉਣ ਲਈ ਸਾਰਾ ਸੰਸਾਰ ਫੈਲਿਆ ਪਿਐ। ਗੁਰੂ ਨਾਨਕ ਪਾਤਸ਼ਾਹ ਦੇ ਨਿਰਮਲ ਬਚਨ *ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ* ਦੇ ਅਰਥ-ਭਾਵ ਵੀ ਇਹੀ ਹਨ। ਇਵੇਂ ਭਾਈ ਘਨ੍ਹੱਈਆ ਜੀ ਦਾ ਮਨ ਸ੍ਰੀ ਅਨੰਦਪੁਰ ਸਾਹਿਬ ਤੋਂ ਕਿਤੇ ਹੋਰ ਸਥਾਨ 'ਤੇ ਜਾ ਕੇ ਸੇਵਾ ਕਰਨ ਵਾਸਤੇ ਤਿਆਰ ਹੋ ਗਿਆ। ਭਾਈ ਜੀ ਨੇ ਅਟਕ ਨੇੜੇ ਕਵੇਹ (ਕਵਾਹ) ਨਾਮਕ ਸਥਾਨ 'ਤੇ ਇਕ ਧਰਮਸ਼ਾਲਾ ਉਸਾਰ ਕੇ ਉੱਥੇ ਆਏ-ਗਏ ਦੀ ਸੇਵਾ ਪ੍ਰਤੀ ਖ਼ੁਦ ਨੂੰ ਸਮਰਪਿਤ ਕਰ ਦਿੱਤਾ। ਇੱਥੇ ਆਪ ਨੇ ਆਪਣੇ ਅਮਲ ਅਤੇ ਸ਼ਬਦੀ ਪ੍ਰੇਰਨਾ ਦੁਆਰਾ ਹੋਰ ਕਈਆਂ ਨੂੰ ਸੇਵਾ ਦੇ ਜੀਵਨ ਮਿਸ਼ਨ ਨੂੰ ਅਪਣਾਉਣ ਵਾਸਤੇ ਤਿਆਰ ਕੀਤਾ। ਉਂਵ ਆਪ ਇਸ ਦਾ ਖਾਸ ਖਿਆਲ ਰੱਖਦੇ ਕਿ ਸੇਵਾ ਵਾਸਤੇ ਉਨ੍ਹਾਂ ਦੀ ਦੂਸਰਿਆਂ ਨੂੰ ਪ੍ਰੇਰਨਾ ਕਿਤੇ ਉਪਦੇਸ਼ ਨਾ ਬਣ ਜਾਵੇ। ਕਿਉਂ ਜੋ ਪ੍ਰੇਰਨਾ ਦਾ ਸਭ ਤੋਂ ਚੰਗਾ ਨਮੂਨਾ ਸ੍ਵੈ-ਅਮਲ ਹੀ ਹੁੰਦਾ ਹੈ। ਉਪਦੇਸ਼ ਦੇਣਾ ਸੌਖਾ ਹੁੰਦਾ ਹੈ, ਪਰ ਅਮਲ ਕਰਨਾ ਔਖਾ। ਵਧੀਆ ਜੀਵਨ ਦੀ ਉਦਾਹਰਨ ਦੂਸਰਿਆਂ ਵਾਸਤੇ ਸਭ ਤੋਂ ਵੱਧ ਅਸਰਦਾਰ ਪ੍ਰੇਰਨਾ ਬਣਦੀ ਹੈ। ਜਦੋਂ ਇਸ ਉਲੇਖ ਅਧੀਨ ਸਰਾਂ ਵਿਚ ਸੇਵਾ-ਕਾਰਜ ਭਾਈ ਸਾਹਿਬ ਦੀਆਂ ਆਸਾਂ-ਉਮੀਦਾਂ ਦੇ ਅਨੁਕੂਲ ਹੋ ਗਿਆ ਅਤੇ ਸਿੱਖ ਪੰਥ ਦੀ ਅਗਵਾਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਆ ਗਈ ਤਾਂ ਭਾਈ ਘਨ੍ਹੱਈਆ ਜੀ ਜੰਗਾਂ-ਯੁੱਧਾਂ ਦੇ ਬਣ ਗਏ ਮਾਹੌਲ ਵਿਚ ਸੇਵਾ ਦੇ ਅਨੋਖੇ ਵਿਸਮਾਦੀ ਪੂਰਨੇ ਪਾਉਣ ਵਾਸਤੇ ਮੁੜ ਸ੍ਰੀ ਅਨੰਦਪੁਰ ਸਾਹਿਬ ਆ ਗਏ। ਸ੍ਰੀ ਅਨੰਦਪੁਰ ਸਾਹਿਬ ਆ ਕੇ ਭਾਈ ਘਨ੍ਹੱਈਆ ਜੀ ਨੇ ਜੰਗਾਂ ਵਿਚ ਪਿਆਸੇ ਸਿਪਾਹੀਆਂ ਨੂੰ ਜਲ ਛਕਾਉਣ ਦੀ ਸੇਵਾ ਆਪਣੇ ਜ਼ਿੰਮੇ ਲੈ ਲਈ। ਇਸ ਸੰਬੰਧੀ ਇਤਿਹਾਸਿਕ ਵਿਵਰਣ ਪ੍ਰਾਪਤ ਹੁੰਦੇ ਹਨ ਕਿ ਆਪ ਨੇ:-

> *ਖੱਬੇ ਪਾਸੇ ਗਾਤਰੇ ਵਿਚ ਚਿੱਟਾ ਝੰਡਾ ਗੱਡ ਉਠਾ ਲਿਆ। ਕੱਪੜੇ ਵੀ ਸਫ਼ੈਦ ਪਹਿਨ ਲਏ ਤੇ ਮਸ਼ਕ ਚੁੱਕ ਪਾਣੀ ਪਿਲਾਣ ਲਈ ਹਰ ਸਿਪਾਹੀ ਪਾਸ ਬਿਨਾਂ ਵਿਤਕਰੇ ਦੇ ਪੁੱਜਦੇ ਤੇ ਪਾਣੀ ਪਿਲਾਂਦੇ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਹਿੰਦੂ, ਸਿੱਖ, ਮੁਸਲਮਾਨ ਦਾ ਅੰਤਰ ਨਹੀਂ ਸੀ ਰਿਹਾ।*

ਜਦੋਂ ਇਸ ਸੰਬੰਧੀ ਗੁਰੂ ਜੀ ਪਾਸ ਕੁਝ ਸਿੱਖਾਂ ਖਾਸ ਕਰਕੇ ਸਿੱਖ ਸਿਪਾਹੀਆਂ ਵੱਲੋਂ ਕੀਤੀਆਂ ਸ਼ਿਕਾਇਤਾਂ ਪੁੱਜੀਆਂ ਤਾਂ ਸਤਿਗੁਰੂ ਜੀ ਨੇ, ਜੋ ਭਾਈ ਸਾਹਿਬ ਦੇ ਵਿਸਮਾਦੀ ਸੇਵਾ ਕਾਰਜ 'ਤੇ ਦਿਲੋਂ ਬਾਗੋ-ਬਾਗ ਸਨ, ਆਪਣੇ ਸਿੱਖਾਂ ਨੂੰ ਸੇਵਾ ਦੀ ਇਸ ਨਿਰਮਲ ਉੱਚਤਾ ਦਾ ਅਨੁਭਵ ਕਰਾਉਣ ਹਿੱਤ ਚੋਜ ਰਚਿਆ। ਭਾਈ ਸਾਹਿਬ ਨੂੰ ਤਲਬ ਕੀਤਾ ਗਿਆ ਅਤੇ ਉਨ੍ਹਾਂ ਵਿਰੁੱਧ ਆਈਆਂ ਸ਼ਿਕਾਇਤਾਂ ਦਾ ਜ਼ਿਕਰ ਕਰਦਿਆਂ ਸਤਿਗੁਰਾਂ ਨੇ ਜਦੋਂ ਆਪ ਨੂੰ ਲੱਗੇ ਦੋਸ਼ਾਂ ਸੰਬੰਧੀ ਸਪਸ਼ਟੀਕਰਨ ਦੇਣ ਹਿੱਤ ਕਿਹਾ ਤਾਂ ਭਾਈ ਸਾਹਿਬ ਨੇ ਸਤਿਗੁਰਾਂ ਪ੍ਰਤੀ ਸ਼ਰਧਾ ਤੇ ਸਤਿਕਾਰ ਨੂੰ ਪੂਰੀ ਤਰ੍ਹਾਂ ਕਾਇਮ ਰੱਖਦਿਆਂ ਇਸ ਦੋਸ਼ ਤੋਂ ਇਨਕਾਰ ਕੀਤਾ ਅਤੇ ਸਪਸ਼ਟ ਕੀਤਾ ਕਿ ਉਹ ਜੰਗ ਦੇ ਮੈਦਾਨ ਵਿਚ ਵੈਰੀ ਦਲ ਦੇ ਸਿਪਾਹੀਆਂ, ਮੁਗ਼ਲਾਂ ਜਾਂ ਮੁਸਲਮਾਨਾਂ ਨੂੰ ਪਾਣੀ ਨਹੀਂ ਸਨ ਪਿਲਾਉਂਦੇ, ਉਹ ਤਾਂ ਹਰੇਕ ਪਿਆਸੇ ਨੂੰ ਉਸੇ ਅਕਾਲ ਪੁਰਖ ਵਾਹਿਗੁਰੂ ਦੀ ਸਿਰਜਣਾ ਜਾਣ ਕੇ ਜਲ ਛਕਾਉਂਦੇ ਸਨ। ਉਨ੍ਹਾਂ ਨੂੰ ਤਾਂ ਸਭ ਵਿੱਚੋਂ ਗੁਰੂ ਜੀ ਦਾ ਹੀ ਰੂਪ ਨਜ਼ਰ ਆਉਂਦਾ ਸੀ। ਗੁਰੂ ਸਾਹਿਬ ਇਸ

ਉੱਤਰ ਤੋਂ ਬਹੁਤ ਹੀ ਖੁਸ਼ ਹੋਏ। ਗੁਰੂ ਜੀ ਨੇ ਸਮੂਹ ਹਾਜ਼ਰ ਸਿੱਖਾਂ ਨੂੰ ਹਦਾਇਤ ਕੀਤੀ ਕਿ ਭਾਈ ਘਨ੍ਹੱਈਆ ਜੀ ਅਕਾਲ ਪੁਰਖ ਨਾਲ ਇਕਮਿਕ ਹੋਏ ਸੱਚੇ ਤੇ ਨਿਸ਼ਕਾਮ ਸੇਵਾ ਕਮਾਉਣ ਵਾਲੇ ਜੀਊੜੇ ਹਨ। ਮਿਹਰਾਂ ਦੇ ਘਰ ਵਿਚ ਆ ਕੇ ਸਤਿਗੁਰਾਂ ਨੇ ਭਾਈ ਜੀ ਨੂੰ ਮਲ੍ਹਮ ਦੀ ਡੱਬੀ ਪ੍ਰਤੀਕ ਦੇ ਰੂਪ ਵਿਚ ਸੌਂਪਦਿਆਂ ਜ਼ਖ਼ਮੀ ਸਿਪਾਹੀਆਂ ਨੂੰ ਜਲ ਛਕਾਉਣ ਦੇ ਨਾਲ-ਨਾਲ ਉਨ੍ਹਾਂ ਦੀ ਮਲ੍ਹਮ-ਪੱਟੀ ਦੀ ਸੇਵਾ ਨਿਭਾਉਣ ਦੀ ਵੀ ਆਗਿਆ ਕਰ ਦਿੱਤੀ। ਧੰਨ ਗੁਰੂ ਤੇ ਧੰਨ ਗੁਰੂ ਦੇ ਸਿੱਖ! ਇਵੇਂ ਸੱਚੀ ਗੱਲ ਤਾਂ ਇਹ ਹੈ ਕਿ ਸੇਵਾ ਪੰਥੀਆਂ ਦਾ ਜ਼ਖ਼ਮੀਆਂ ਦੀ ਨਿਸ਼ਕਾਮ ਸੇਵਾ ਤਨਦੇਹੀ ਨਾਲ ਕਮਾਉਣ ਦੇ ਮਿਸ਼ਨ ਨੂੰ ਸਮਰਪਿਤ ਇਕ ਜਥਾ ਹੋਂਦ ਵਿਚ ਆ ਗਿਆ। ਇਸ ਨੂੰ ਰੈੱਡ ਕਰਾਸ ਦੀ ਸਥਾਪਨਾ ਦੇ ਰੂਪ ਵਿਚ ਲਿਆ ਜਾ ਸਕਦਾ ਹੈ, ਬਲਕਿ ਲਿਆ ਜਾਣਾ ਚਾਹੀਦਾ ਹੈ।

ਭਾਈ ਘਨ੍ਹੱਈਆ ਜੀ ਨੇ ਸੇਵਾ ਅਤੇ ਸਿਮਰਨ ਦਾ ਜੋ ਵਿਹਾਰਕ ਜਾਂ ਅਮਲੀ ਰੂਪ ਪ੍ਰਸਤੁਤ ਕੀਤਾ ਉਹ ਸਿੱਖ ਪੰਥ ਨੇ ਵਿਆਪਕ ਪੱਧਰ 'ਤੇ ਸੁਚੇਤ ਜਾਂ ਅਚੇਤ ਰੂਪ ਵਿਚ ਅਪਣਾਇਆ ਹੋਇਆ ਹੈ। ਸਿਮਰਨ ਹੀ ਹੈ ਜੋ ਮਨੁੱਖੀ ਮਨ ਵਿਚ ਸੇਵਾ ਦੇ ਨਾਲ-ਨਾਲ ਨਿਮਰਤਾ-ਨਿਰਮਾਣਤਾ ਨੂੰ ਕਾਇਮ ਰੱਖਣ ਵਿਚ ਸਹਾਇਕ ਸਿੱਧ ਹੋ ਸਕਦਾ ਹੈ ਨਹੀਂ ਤਾਂ ਸੇਵਾ ਕਰਦਿਆਂ ਜੇਕਰ ਅਹੰਕਾਰ ਪੈਦਾ ਹੋ ਜਾਵੇ ਤਾਂ ਸੇਵਾ ਪ੍ਰਵਾਨ ਨਹੀਂ ਹੋ ਸਕਦੀ। ਭਾਈ ਸਾਹਿਬ ਜੀ ਨੇ ਆਪਣੇ ਜੀਵਨ ਦੌਰਾਨ ਚੱਲਦੇ ਸੇਵਾ ਕਾਰਜਾਂ ਵਿਚ ਨਾ ਕੇਵਲ ਖ਼ੁਦ ਨਿਮਰਤਾ-ਨਿਰਮਾਣਤਾ ਤੇ ਨਿਰਮਲਤਾ ਨੂੰ ਕਾਇਮ ਰੱਖਿਆ ਸਗੋਂ ਸਮੁੱਚੇ ਸੇਵਾ ਪ੍ਰਬੰਧ ਨੂੰ ਵੀ ਪੂਰਨ ਰੂਪ 'ਚ ਸਰਬ-ਸਾਂਝਾ ਤੇ ਸਮੂਹਿਕ ਨਿਰਮਲ ਸੇਵਾ ਪ੍ਰਬੰਧ ਬਣਾਈ ਰੱਖਣ ਵਾਸਤੇ ਵੀ ਉਚੇਰੀ ਸੱਜਗਤਾ ਅਮਲ 'ਚ ਲਿਆਂਦੀ। ਪ੍ਰਿੰ. ਸਤਿਬੀਰ ਸਿੰਘ ਹੁਰਾਂ ਵੱਲੋਂ ਲਿਖੇ ਅਨੁਸਾਰ ਇਕ ਵਾਰ ਇਕ ਅਮੀਰ ਵਿਅਕਤੀ ਨੇ ਖੂਹ ਪੁਟਾਉਣ ਦਾ ਸਾਰਾ ਖਰਚਾ ਦੇਣ ਦੀ ਪੇਸ਼ਕਸ਼ ਕੀਤੀ, ਪਰ ਆਪ ਨੇ ਇਸ 'ਚੋਂ ਉਸ ਦੇ ਅਹੰਕਾਰ ਭਾਵ ਨੂੰ ਪਛਾਣਦਿਆਂ ਇਹ ਪੇਸ਼ਕਸ਼ ਸਵੀਕਾਰ ਨਾ ਕੀਤੀ ਤੇ ਉਸ ਨੂੰ ਸਪਸ਼ਟ ਵੀ ਕੀਤਾ ਕਿ ਤੇਰੇ ਮਨ ਵਿਚ ਦਾਨੀ ਅਖਵਾਉਣ ਦਾ ਲੋਭ ਝਲਕ ਰਿਹਾ ਹੈ, ਖੂਹ ਸਮੂਹ ਸੰਗਤ ਦੇ ਸਹਿਯੋਗ ਨਾਲ ਹੀ ਪੁਟਵਾਇਆ ਜਾ ਸਕਦਾ ਹੈ।

ਭਾਈ ਘਨ੍ਹੱਈਆ ਜੀ ਦੀ ਅਦੁੱਤੀ ਸੇਵਾ ਤੋਂ ਪ੍ਰੇਰਿਤ ਹੋ ਕੇ ਅੱਜ ਸਿੱਖ ਪੰਥ ਉਨ੍ਹਾਂ ਦੀਆਂ ਪੈੜਾਂ 'ਤੇ ਚੱਲ ਰਿਹਾ ਹੈ। ਭਾਈ ਸਾਹਿਬ ਦੇ ਨਿਰਮਲ ਨਾਮ 'ਤੇ ਕਈ ਨਿਸ਼ਕਾਮ ਸੇਵਾ ਸੁਸਾਇਟੀਆਂ ਆਪਣੇ-ਆਪਣੇ ਖੇਤਰਾਂ ਵਿਚ ਵਧੀਆ ਕਾਰਜ ਨਿਭਾ ਰਹੀਆਂ ਹਨ ਜੋ ਭਾਈ ਘਨ੍ਹੱਈਆ ਜੀ ਦੀ ਮਹਾਨ ਸ਼ਖ਼ਸੀਅਤ ਨੂੰ ਇਕ ਢੁੱਕਵੀਂ ਸ਼ਰਧਾਂਜਲੀ ਮੰਨੀ ਜਾ ਸਕਦੀ ਹੈ। ਸਾਨੂੰ ਵੀ ਭਾਈ ਸਾਹਿਬ ਦੇ ਅਦੁੱਤੀ ਜੀਵਨ ਅਤੇ ਵਿਸਮਾਦੀ ਸ਼ਖ਼ਸੀਅਤ ਤੋਂ ਪ੍ਰੇਰਨਾ ਲੈ ਕੇ ਸੇਵਾ ਦੇ ਵਿਭਿੰਨ ਕਾਰਜਾਂ ਨੂੰ ਖ਼ੁਦ ਸ਼ਾਮਲ ਹੋ ਕੇ ਕਰਨ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ ਜਾਂ ਸੇਵਾ-ਕਾਰਜਾਂ ਵਿਚ ਕਿਸੇ ਵੀ ਤਰ੍ਹਾਂ ਦਾ, ਆਪਣੀ ਸਮਰੱਥਾ ਦੇ ਘੇਰੇ 'ਚ ਆਉਂਦਾ ਹਿੱਸਾ ਪਾਉਣਾ ਚਾਹੀਦਾ ਹੈ।

ਆਪ ਜੀ ਦਾ, ਧਰਮਸਾਲ ਵਿਚ ਹੋ ਰਹੇ ਕੀਰਤਨ ਨੂੰ ਸੁਣਦਿਆਂ ਅਕਾਲ ਚਲਾਣਾ ਹੋਇਆ ਜਦੋਂ ਆਪ ਦੀ ਆਯੂ ੭੧ ਵਰ੍ਹੇ ਦੀ ਸੀ। ■

# ਸੇਵਾ ਪੰਥੀ ਅੱਡਣਸ਼ਾਹੀ

*-ਡਾ. ਜਸਵਿੰਦਰ ਕੌਰ ਮਾਹਲ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਮਹਾਨ ਤਪੱਸਵੀ ਭਾਈ ਘਨੱ੍ਹਈਆ ਜੀ ਜੋ ਕਿ ਸਮਦ੍ਰਿਸ਼ਟੀ ਦੇ ਮਾਲਕ ਸਨ, ਜਿਨ੍ਹਾਂ ਨੂੰ ਆਪ ਜੀ ਨੇ ੩ ਸਦੀਆਂ ਪਹਿਲਾਂ ਮਾਨਵਤਾ ਦੀ ਸੇਵਾ ਲਈ ਸੰਸਥਾ ਸਥਾਪਿਤ ਕਰਨ ਲਈ ਅਪਾਰ ਬਖ਼ਸ਼ਿਸ਼ਾਂ ਦਾ ਪਾਤਰ ਬਣਾਇਆ ਸੀ। ਭਾਈ ਲਾਲ ਚੰਦ ਜੀ ਇਸ ਨੂੰ ਸਪਸ਼ਟ ਕਰਦੇ ਹਨ:

*ਸੇਵਾ ਪੰਥੀ ਅੱਡਣਸ਼ਾਹੀ। ਦੁਇ ਕਿਉ ਕਹੈ ਏਕ ਕੇ ਮਾਹੀ।*
*ਸੋ ਅਵਾ ਨਿਰਨੋ ਨੀਕੀ ਭਾਂਤਿ। ਸੁਨੀਐ ਜਾ ਕੋ ਬਿਨਸੇ ਭ੍ਰਾਤਿ।*
*ਡੇਹਰਾ ਮਿਆਣੀ ਲਗ ਮੁਲਤਾਨ। ਸੇਵਾ ਰਾਮ ਬਿਚਰ ਸੁੱਖ ਖਾਨ।*
*ਯਾ ਤਿਹ ਪੁਰ ਨਗਰਨ ਮਾਹੀ। ਸੇਵਾ ਪੰਥੀ ਪੰਥ ਬਤਾਹੀ।*

*(ਸ੍ਰੀ ਸੰਤ ਰਤਨ ਮਾਲਾ, ਪੰਨਾ ੮)*

ਇਸ ਪ੍ਰਕਾਰ ਭਾਈ ਸੇਵਾ ਰਾਮ ਜੀ ਦੇ ਨਾਮ 'ਤੇ ਹੀ 'ਸੇਵਾ ਪੰਥੀ' ਨਾਮ ਪ੍ਰਚਲਿਤ ਹੋਇਆ ਅਤੇ ਇਨ੍ਹਾਂ ਦੇ ਚੇਲੇ ਹੀ ਅੱਡਣਸ਼ਾਹੀ ਅਖਵਾਏ। ਭਾਈ ਘਨੱ੍ਹਈਆ ਜੀ ਨੂੰ ਇਸ ਸੇਵਾ ਪੰਥ ਦੇ ਸੰਚਾਲਕ ਮੰਨਿਆ ਜਾਂਦਾ ਹੈ। ਭਾਈ ਘਨੱ੍ਹਈਆ ਜੀ ਦਾ ਜਨਮ ਭਾਈ ਨੱਥੂ ਰਾਮ ਜੀ ਦੇ ਘਰ ਵਜ਼ੀਰਾਬਾਦ ਜ਼ਿਲ੍ਹਾ ਗੁਜਰਾਂਵਾਲ ਦੇ ਨੇੜੇ ਪਿੰਡ ਸੋਦਰਾ ਹੋਇਆ। ਸੇਵਾ ਪੰਥੀਆਂ ਦੇ ਇਤਿਹਾਸਿਕ ਗ੍ਰੰਥਾਂ ਵਿਚ ਆਪ ਜੀ ਦੀ ਜਨਮ ਮਿਤੀ ੧੭੦੫ ਬਿਕ੍ਰਮੀ ਦੇ ਕਰੀਬ ਮੰਨੀ ਹੈ। ਆਪ ਜੀ ਦੇ ਪਿਤਾ ਜੀ ਵਪਾਰੀ ਸਨ।

ਭਾਈ ਘਨੱ੍ਹਈਆ ਜੀ ਬਾਲਪਣੇ ਤੋਂ ਹੀ ਵੈਰਾਗੀ ਪੁਰਸ਼ ਸਨ। ਸਤ-ਸੰਗਤ ਕਰਨੀ ਆਪ ਜੀ ਦਾ ਸੁਭਾਅ ਸੀ। ਮਹਾਂਪੁਰਸ਼ਾਂ ਦੇ ਕਹੇ ਬਚਨ ਕਥਾ, ਕੀਰਤਨ ਸੁਣ ਕੇ ਅਨੰਦਿਤ ਹੋ ਉੱਠਦੇ। ਆਪਣੇ ਕੁੜਤੇ ਦੇ ਖੀਸੇ ਵਿਚ ਪੈਸੇ-ਕੌਡੀਆਂ ਆਦਿ ਭਰ ਕੇ ਰੱਖਦੇ ਅਤੇ ਲੋੜਵੰਦ ਮਿਲਣ 'ਤੇ ਵੰਡ ਦਿੰਦੇ। ਲੋਕਾਂ ਦਾ ਚੁੱਕਿਆ ਭਾਰ ਵੀ ਆਪ ਢੋਅ ਦਿੰਦੇ, ਨਾਲੇ ਜਲ ਛਕਾਉਂਦੇ। ਆਪ ਦਿਆਲੂ-ਕਿਰਪਾਲੂ ਸੁਭਾਅ ਦੇ ਮਾਲਕ ਸਨ। ਆਪ ਜੀ ਨੇ ਗ੍ਰਿਹਸਥੀ ਜੀਵਨ ਨਹੀਂ ਅਪਣਾਇਆ। ਪ੍ਰਭੂ ਮਿਲਣ ਦੀ ਤੀਬਰ ਇੱਛਾ ਮਨ ਅੰਦਰ ਉਛਾਲੇ ਮਾਰਦੀ ਰਹਿੰਦੀ। ਆਪ ਜੀ, *ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ, ਕਾਇਆ ਨਗਰਿ ਬਸਤ ਹਰਿ ਸੁਆਮੀ* ਅਤੇ *ਘਟ ਘਟ ਮੈ ਹਰਿ ਜੂ ਬਸੈ* ਨੂੰ ਤਲਾਸ਼ਣ ਵਾਲੇ ਮਨੁੱਖ ਸਨ। ਆਪ ਜੀ ਕਾਫੀ ਸਮਾਂ ਭਾਈ ਨਨੂਆ ਜੀ ਨਾਲ ਰਹੇ। ਜੋ ਪੂਰਨ ਸੰਤ ਸਨ। ਇਨ੍ਹਾਂ ਦੇ ਦੇਹ ਤਿਆਗਣ ਉਪਰੰਤ ਆਪਣੇ ਪਿਤਾ ਜੀ ਦੇ ਦਿਹਾਂਤ ਮਗਰੋਂ ਘਰ ਆ ਗਏ ਅਤੇ ਸਾਰਾ ਕੰਮ ਜ਼ਿੰਮੇਵਾਰੀ ਨਾਲ ਸੰਭਾਲਿਆ। ਰਾਤ

**ਪ੍ਰਿੰਸੀਪਲ, ਭਾਈ ਵੀਰ ਸਿੰਘ ਗੁਰਮਤਿ ਕਾਲਜ, ਪੁਤਲੀਘਰ, ਸ੍ਰੀ ਅੰਮ੍ਰਿਤਸਰ। ਮੋ: +੯੧੯੮੨੮੩੮-੩੨੮੦੧*

ਵੇਲੇ ਭਾਈ ਨਨੂਆ ਪਾਠ ਕਰ ਰਿਹਾ ਸੀ, ਪਾਠ ਸੁਣ ਕੇ ਮਨ ਅੰਦਰ ਪ੍ਰਭੂ ਪ੍ਰਤੀ ਹੋਰ ਤਾਂਘ ਪੈਦਾ ਹੋਈ। ਆਪ ਜੀ ਤੰਬੂ ਵਿੱਚੋਂ ਬਾਹਰ ਆਏ ਤੇ ਵੈਰਾਗ ਵਿਚ ਇਹ ਸ਼ਬਦ *ਕੋਈ ਜਨੁ ਹਰਿ ਸਿਉ ਦੇਵੈ ਜੋਰਿ*, ਕਹਿ ਕੇ ਜੰਗਲ ਵੱਲ ਤੁਰ ਪਏ।

ਸਹਿਜਰਾਮ ਪਰਚੀਆਂ ਭਾਈ ਘਨੱਈਆ ਜੀ। ਜੰਗਲ ਵਿਚ ਬੇਬਲ ਦੀ ਅਵਸਥਾ ਵਿਚ ਆਪ ਜੀ ਨੂੰ ਇਕ ਮਹਾਤਮਾ ਦੇ ਦਰਸ਼ਨ ਹੋਏ ਜਿਸ ਨੇ ਆਪ ਜੀ ਦੀ ਹਾਲਤ ਵੇਖ ਕੇ ਪ੍ਰਭੂ ਪ੍ਰਾਪਤੀ ਦਾ ਰਾਹ ਦੱਸਿਆ ਕਿ ਪਰਮਾਤਮਾ ਸੰਗਤ ਵਿਚ ਮਿਲਦਾ ਹੈ।

ਭਾਈ ਘਨੱਈਆ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਲਈ ਸ੍ਰੀ ਅਨੰਦਪੁਰ ਸਾਹਿਬ ਵੱਲ ਚੱਲ ਪਏ। ਸ੍ਰੀ ਅਨੰਦਪੁਰ ਸਾਹਿਬ ਜਾ ਕੇ ਗੁਰੂ ਸਾਹਿਬ ਜੀ ਦੇ ਦਰਸ਼ਨ-ਦੀਦਾਰੇ ਕੀਤੇ। ਮਨ ਸ਼ਾਂਤ ਹੋਇਆ। ਕਈ ਵਾਰ ਘੋੜਿਆਂ ਦੇ ਤਬੇਲੇ ਵਿਚ ਸੇਵਾ-ਸੰਭਾਲ ਕਰਦਿਆਂ ਗੁਰੂ ਸਾਹਿਬ ਨੇ ਆਪ ਜੀ ਨੂੰ ਦਰਸ਼ਨ ਦਿੱਤੇ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਪਿੱਛੋਂ ਆਪ ਸ੍ਰੀ ਅਨੰਦਪੁਰ ਸਾਹਿਬ ਜਾ ਕੇ ਸੇਵਾ ਕਰਨ ਲੱਗੇ। ਆਪ ਜੀ ਜਲ ਦੀ ਸੇਵਾ ਕਰਿਆ ਕਰਦੇ ਸਨ। ਆਪ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਇੱਥੇ ਹੀ ਕੀਤੇ। ਜਦੋਂ ਸ੍ਰੀ ਅਨੰਦਪੁਰ ਸਾਹਿਬ ਨੂੰ ਮੁਗ਼ਲ ਅਤੇ ਪਹਾੜੀ ਰਾਜਿਆਂ ਨੇ ਘੇਰਾ ਪਾ ਲਿਆ ਤਾਂ ਬੜੇ ਘਮਸਾਣ ਦਾ ਯੁੱਧ ਹੋਇਆ। ਭਾਈ ਘਨੱਈਆ ਜੀ ਸਤਲੁਜ ਦਰਿਆ ਤੋਂ ਪਾਣੀ ਦੀਆਂ ਮਸ਼ਕਾਂ ਭਰ ਕੇ ਲਿਆਉਂਦੇ ਤੇ ਬਿਨਾ ਕਿਸੇ ਵਿਤਕਰੇ ਹਿੰਦੂ, ਸਿੱਖ, ਮੁਸਲਮਾਨ ਸਭ ਨੂੰ ਪਾਣੀ ਪਿਲਾਉਂਦੇ, ਤਾਂ ਸਿੱਖਾਂ ਨੇ ਇਸ ਬਾਰੇ ਗੁਰੂ ਜੀ ਨੂੰ ਸ਼ਿਕਾਇਤ ਕੀਤੀ ਅਤੇ ਨਾਲ ਹੀ ਗੁਰੂ ਹੁਕਮ ਅਨੁਸਾਰ ਭਾਈ ਜੀ ਨੂੰ ਫੜ ਲਿਆਂਦਾ ਤੇ ਗੁਰੂ ਸਾਹਿਬ ਅੱਗੇ ਪੇਸ਼ ਕੀਤਾ। ਗੁਰੂ ਜੀ ਨੇ ਜਦ ਭਾਈ ਘਨੱਈਆ ਜੀ ਤੋਂ ਪ੍ਰਸ਼ਨ ਪੁੱਛਿਆ ਕਿ ਤੁਸੀਂ ਸਿੱਖਾਂ ਦੇ ਨਾਲ-ਨਾਲ ਦੁਸ਼ਮਣਾਂ ਨੂੰ ਵੀ ਜਲ ਛਕਾ ਰਹੇ ਹੋ ਤਾਂ ਭਾਈ ਸਾਹਿਬ ਨੇ ਕਿਹਾ, "ਮੈਂ ਤਾਂ ਕੇਵਲ ਆਪ ਜੀ ਨੂੰ ਜਲ ਛਕਾਉਂਦਾ ਹਾਂ, ਮੈਨੂੰ ਤੁਹਾਡੇ ਤੋਂ ਸਿਵਾਏ ਹੋਰ ਕੋਈ ਨਜ਼ਰ ਹੀ ਨਹੀਂ ਪੈਂਦਾ। ਮੈਨੂੰ ਠੀਕ-ਸਹੀ ਦੀ ਸੋਝੀ ਨਹੀਂ ਹੈ, ਜੇ ਮੈਂ ਗਲਤ ਹਾਂ ਤਾਂ ਮੈਨੂੰ ਸੁਮੱਤ ਬਖਸ਼ੋ।" ਗੁਰੂ ਸਾਹਿਬ ਨੇ ਕਿਹਾ, "ਭਾਈ ਘਨੱਈਆ ਜੀ! ਤੁਸੀਂ ਧੰਨ ਹੋ, ਸਮਦਰਸ਼ੀ ਹੋ ਤੁਸੀਂ ਪਰਮ-ਪਦ ਪ੍ਰਾਪਤ ਕਰ ਕੇ ਬ੍ਰਹਮ ਗਿਆਨੀ ਦੀ ਅਵਸਥਾ ਵਿਚ ਹੋ।"

ਗੁਰੂ ਸਾਹਿਬ ਨੇ ਭਾਈ ਜੀ ਨੂੰ ਇਕ ਮਲ੍ਹਮ ਦੀ ਡੱਬੀ ਵੀ ਦਿੱਤੀ ਤੇ ਕਿਹਾ ਕਿ ਜ਼ਖ਼ਮੀਆਂ ਨੂੰ ਜਲ-ਛਕਾਉਣ ਦੇ ਨਾਲ-ਨਾਲ ਮਲ੍ਹਮ-ਪੱਟੀ ਵੀ ਕਰ ਦਿਆ ਕਰੋ।

ਭਾਈ ਘਨੱਈਆ ਜੀ ਨੇ ਕਈ ਅਸਥਾਨਾਂ 'ਤੇ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਲੋਕਾਈ ਨੂੰ ਜਨ-ਸਾਧਾਰਨ ਦੀ ਸੇਵਾ ਲਈ ਸੰਦੇਸ਼ ਦਿੱਤੇ। ਆਪ ਜੀ ਦੇ ਭਾਈ ਸੇਵਾ ਰਾਮ ਪ੍ਰਸਿੱਧ ਸੇਵਕ ਹੋਏ।

ਆਪਣਾ ਅੰਤ ਸਮਾਂ ਜਾਣ ਕੇ ਭਾਈ ਘਨੱਈਆ ਜੀ ਨਿੱਤਨੇਮ ਉਪਰੰਤ ਕੀਰਤਨ ਸੁਣਨ ਲਈ ਬੈਠ ਗਏ। ਸਮਾਪਤੀ ਤੋਂ ਬਾਅਦ ਵੇਖਿਆ ਕਿ ਭਾਈ ਜੀ ਪਰਲੋਕ

ਗਮਨ ਕਰ ਚੁੱਕੇ ਸਨ।

ਭਾਈ ਸਾਹਿਬ ਤੋਂ ਮਗਰੋਂ ਆਪ ਦੇ ਸੇਵਕ ਭਾਈ ਸੇਵਾ ਰਾਮ ਸੇਵਾ ਤੇ ਪ੍ਰਚਾਰ ਦਾ ਕਾਰਜ ਤਨੋਂ-ਮਨੋਂ ਕਰਦੇ ਰਹੇ। ਨੂਰਪੁਰ ਥਲ ਵਿਖੇ ਇਕ ਬਾਲਕ ਸਹਿਜ ਰਾਮ ਆਪ ਦਾ ਸੇਵਕ ਬਣਿਆ। ਇਸ ਦੀ ਭਟਕਣਾ ਮੁਕਾ ਕੇ ਭਾਈ ਸੇਵਾ ਰਾਮ ਨੇ ਸੱਚ ਬੋਲਣ ਤੇ ਸੇਵਾ ਦੀ ਦਾਤ ਬਖਸ਼ਿਸ਼ ਕੀਤੀ। ਏਸੇ ਭਾਈ ਸਹਿਜ ਰਾਮ ਨੇ ਸੇਵਾ ਪੰਥੀਆਂ ਸੰਬੰਧੀ ਗ੍ਰੰਥ ਵੀ ਲਿਖੇ। ਜਦੋਂ ਭਾਈ ਸੇਵਾ ਰਾਮ ਨੇ ਅੱਡਣ ਸ਼ਾਹ ਦੇ ਜਤ-ਸਤ ਤੇ ਕਥਨੀ-ਕਰਨੀ ਦੀ ਉਸਤਤ ਸੁਣੀ ਤਾਂ ਆਪ ਉਨ੍ਹਾਂ ਨੂੰ ਮਿਲਣ ਗਏ। ਅੱਡਣ ਸ਼ਾਹ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਸੁਧਾਈ ਦਾ ਕਾਰਜ ਕਰ ਰਹੇ ਸਨ। ਅੱਡਣ ਸ਼ਾਹ ਜੀ ਭਾਈ ਸੇਵਾ ਰਾਮ ਦੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਦੇ ਚੇਲੇ ਬਣ ਗਏ। ਆਪ ਜੰਮੂ ਤੋਂ ਮਗਰੋਂ ਮੁਜ਼ੱਫਰਗੜ੍ਹ ਪਹੁੰਚੇ। ਉੱਥੇ ਧਰਮਸ਼ਾਲਾ ਬਣਾ ਕੇ ਲੰਗਰ ਦੀ ਪ੍ਰਥਾ ਚਲਾਈ। ਇੱਥੇ ਹੀ ਆਪ ਨੇ ਸੇਵਕ ਕਿਸ਼ਨ ਚੰਦ ਨੂੰ ਜ਼ਿੰਮੇਵਾਰੀ ਸੌਂਪ ਦਿੱਤੀ ਅਤੇ ਆਪ ਕੁੱਲੀ ਬਣਾ ਕੇ ਭਜਨ-ਬੰਦਗੀ ਵਿਚ ਲੀਨ ਹੋ ਗਏ। ੧੪ ਸਾਲਾਂ ਦੇ ਤਪ ਤੋਂ ਮਗਰੋਂ ਸਰੀਰ ਤਿਆਗ ਦਿੱਤਾ। ਆਪ ਦੇ ਲੱਗਭਗ ੮ ਚੇਲੇ ਸਨ ਮੁਖੀ ਭਾਈ ਅੱਡਣ ਸ਼ਾਹ ਹੀ ਰਹੇ। ਗੁਰਮਤਿ ਦਾ ਪ੍ਰਚਾਰ ਤੇ ਮਨੁੱਖਤਾ ਦੀ ਸੇਵਾ ਦਾ ਕੰਮ ਚੱਲਦਾ ਰਿਹਾ। ਭਾਈ ਅੱਡਣ ਸ਼ਾਹ ਨੇ ਵੀ ਕਈ ਧਰਮਸ਼ਾਲਾਵਾਂ ਬਣਾਈਆਂ ਤੇ ਸਾਧ-ਸੰਗਤ ਦੀ ਸੇਵਾ ਕਰਦੇ ਰਹੇ। ਬਹੁਤ ਸਮਾਂ ਆਪ ਜੰਮੂ ਛੱਡ ਕੇ ਲਾਹੌਰ ਵਿਚ ਵੀ ਰਹੇ। ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪੈ ਰਹੇ ਸਨ ਤਾਂ ਵੀ ਆਪ ਜਟਾ ਜੂਟ ਪੂਰਨ ਗੁਰਸਿੱਖ ਦੇ ਰੂਪ ਵਿਚ ਵਿਚਰਦੇ ਰਹੇ। ਆਪ ਕੀਰਤਨ ਅਤੇ ਗੁਰਬਾਣੀ ਸੁਣਦੇ ਰਹਿੰਦੇ ਸਨ। ਆਪ ਦੇ ਡੇਰੇ ਵਿਚ ੨੫੦ ਦੇ ਕਰੀਬ ਸਾਧੂ ਰਹਿੰਦੇ ਸਨ। ਆਪ ਕਰਮ-ਕਾਂਡਾਂ ਅਤੇ ਵਿਖਾਵੇ ਦੇ ਵਿਰੋਧੀ ਸਨ। ਕਈ ਵਿਦਵਾਨ ਸਾਧੂਆਂ ਨੇ ਆਪ ਜੀ ਦੀ ਸੰਗਤ ਵਿਚ ਸਾਹਿਤ ਰਚਨਾ ਵੀ ਕੀਤੀ। ਅਬਦਾਲੀ ਦੇ ਹਮਲੇ ਤੋਂ ਪਹਿਲਾਂ ਆਪ ਕਰਤਾਪੁਰ ਤੋਂ ਫਗਵਾੜੇ ਭਾਈ ਦਰਬਾਰੀ ਜੀ ਪਾਸ ਕੁਝ ਸਮਾਂ ਅਟਕੇ ਤੇ ਫਿਰ ਪਹਾੜਾਂ ਵੱਲ ਚਲੇ ਗਏ। ਜੰਮੂ ਦੇ ਪਹਾੜਾਂ ਵਿੱਚੋਂ ਪ੍ਰੇਮੀ ਆਪ ਜੀ ਨੂੰ ਲੱਭ ਲਿਆਏ ਅਤੇ ਸ਼ਹਿਰ ਵਿਚ ਪ੍ਰਚਾਰ ਕਰਦਿਆਂ ਵੈਸਾਖ ਸੁਦੀ ੭, ਸੰਮਤ ੧੮੧੪ ਨੂੰ ਸਰੀਰ ਤਿਆਗਿਆ। ਆਪ ਜੀ ਦੇ ੩੬ ਚੇਲਿਆਂ ਨੇ ਆਪ ਦੇ ਪਰਲੋਕ ਗਮਨ ਮਗਰੋਂ ਇਸੇ ਕਾਰਜ ਤੇ ਪ੍ਰਚਾਰ ਦਾ ਕੰਮ ਹੋਰ ਅੱਗੇ ਤੋਰਿਆ। ਭਾਈ ਅੱਡਣ ਜੀ ਮਗਰੋਂ ਦੁੱਖ ਭੰਜਨ ਜੀ ਸੇਵਾ ਪੰਥੀ ਸੰਪਰਦਾਇ ਦੇ ਸੰਚਾਲਕ ਬਣੇ। ਆਪ ਜੀ ਨੇ ਭਾਈ ਅੱਡਣ ਜੀ ਦੀ ਸੰਗਤ ਦਾ ਕਾਫੀ ਸਮਾਂ ਅਨੰਦ ਮਾਣਿਆ ਸੀ ਅਤੇ ਤਪ-ਸਾਧਨਾ ਕੀਤੀ। ਹੁਕਮ ਅਨੁਸਾਰ ਕਸਾਬ, ਕਰਤਾਪੁਰ ਸਾਹੀਵਾਲ ਵਿਖੇ ਧਰਮਸਾਲਾ ਵਿਚ ਡੇਰਾ ਲਾਇਆ ਅਤੇ ਗੁਰਮਤਿ ਤੇ ਨਾਮ ਸਿਮਰਨ ਦਾ ਪ੍ਰਚਾਰ ਕੀਤਾ। ਆਪ ਕੁਝ ਸਮਾਂ ਬਾਬਾ ਸਾਹਿਬ ਸਿੰਘ ਬੇਦੀ ਦੀ ਸੇਵਾ ਵਿਚ ਵੀ ਰਹੇ ਅਤੇ ਅੰਤ ਪ੍ਰਚਾਰਕ ਦੌਰੇ ਤੋਂ ਮਗਰੋਂ ਊਨਾ ਆ ਗਏ ਤੇ ਇੱਥੇ ਹੀ

ਸਰੀਰ ਤਿਆਗਿਆ।

ਆਪ ਜੀ ਦੇ ੨੧ ਚੇਲੇ ਸਨ ਤੇ ਮੁਖੀ ਚੇਲੇ ਬੱਲੂ ਜੀ ਸਨ ਜੋ ਆਪ ਦੇ ਦਿਹਾਂਤ ਮਗਰੋਂ ਗੱਦੀ 'ਤੇ ਬੈਠੇ। ਆਪ ਹਮੇਸ਼ਾ ਭਜਨ-ਬੰਦਗੀ ਵੱਲ ਲੱਗੇ ਰਹਿੰਦੇ। ਬੱਲੂ ਰਾਮ ਜੀ ਨੇ ਊਨਾ ਵਿਖੇ ਬਾਬਾ ਸਾਹਿਬ ਸਿੰਘ ਬੇਦੀ ਪਾਸ ਧਰਮਸ਼ਾਲਾ ਬਣਾਈ ਤੇ ਉੱਥੇ ਹੀ ਰਹੇ। ਆਖਰੀ ਸਮਾਂ ਨਾਮ ਸਿਮਰਨ ਕਰਦਿਆਂ ਸ੍ਰੀ ਅੰਮ੍ਰਿਤਸਰ ਵਿਖੇ ਸਰੀਰ ਤਿਆਗਿਆ ਤੇ ਆਪ ਦਾ ਸਸਕਾਰ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਦੇ ਨਜ਼ਦੀਕ ਕੀਤਾ ਗਿਆ। ਆਪ ਜੀ ਦੇ ੮ ਚੇਲੇ ਸਨ।

ਭਾਈ ਬੱਲੂ ਦੇ ਦਿਹਾਂਤ ਪਿੱਛੋਂ ਆਪ ਦੇ ਚੇਲੇ ਅਮੀਰ ਸਿੰਘ ਸੰਚਾਲਕ ਬਣੇ, ਜੋ ਪਹਿਲਾਂ ਹੀ ਆਪ ਦੀ ਸੇਵਾ ਵਿਚ ਸਨ। ਆਪ ਜੀ ਤਿਆਗੀ ਬਿਰਤੀ ਵਾਲੇ ਸੰਤ ਸੁਭਾਅ ਪੁਰਸ਼ ਸਨ। ਆਪ ਜੀ ਨੇ ਬਾਬਾ ਬਕਾਲੇ ਦੇ ਗੁਰਦੁਆਰਾ ਦੀ ਸੇਵਾ ਦਾ ਕੰਮ ਸੰਪੂਰਨ ਕੀਤਾ ਅਤੇ ਊਨਾ ਵਿਖੇ ਬਾਬਾ ਕਲਾਧਾਰੀ ਜੀ ਦੀਆਂ ਬਾਰਾਂਦਰੀਆਂ ਜੋ ਢਾਹ ਦਿੱਤੀਆਂ ਸਨ, ਮੁੜ ਤੋਂ ਤਿਆਰ ਕਰਵਾਈਆਂ। ਅੰਤ ਆਪ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਸਰੀਰ ਤਿਆਗਿਆ ਤੇ ਆਪ ਜੀ ਦਾ ਅੰਤਿਮ ਸਸਕਾਰ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਦੇ ਨਜ਼ਦੀਕ ਕੀਤਾ ਗਿਆ। ਆਪ ਜੀ ਦੇ ੫ ਚੇਲੇ ਸਨ।

ਭਾਈ ਅਮੀਰ ਸਿੰਘ ਜੀ ਤੋਂ ਮਗਰੋਂ ਭਾਈ ਗੁਰਦਿੱਤ ਸਿੰਘ ਜੀ ਗੱਦੀ 'ਤੇ ਬੈਠੇ। ਡੇਰੇ ਦਾ ਕੰਮ ਸੁਖਾਲਾ ਨਾ ਜਾਣ ਕੇ ਆਪ ਜੀ ਨੇ ਇਹ ਜ਼ਿੰਮੇਵਾਰੀ ਜਵਾਹਰ ਸਿੰਘ ਜੀ ਨੂੰ ਸੌਂਪ ਦਿੱਤੀ। ਆਪ ਨੇ ਗੁਰਮਤਿ ਤੇ ਸੇਵਾ ਦੇ ਨਾਲ-ਨਾਲ ਗੁਰਦੁਆਰਾ ਬਾਬਾ ਬਕਾਲਾ ਸਾਹਿਬ ਦੀ ਪਰਕਰਮਾ ਦਾ ਕੰਮ ਸ਼ਰਧਾ ਨਾਲ ਸੰਪੂਰਨ ਕਰਵਾਇਆ ਅਤੇ ਨਿਸ਼ਾਨ ਸਾਹਿਬ ਲਗਵਾਇਆ। ਆਪ ਜੀ ਕੀਰਤਨ ਕਰਨ ਵਿਚ ਨਿਪੁੰਨ ਸਨ। ਕੀਰਤਨ ਕਰਨਾ ਵੀ ਸਿਖਾਉਂਦੇ ਤੇ ਆਪ ਜੀ ਨਾਮ ਬਾਣੀ ਦਾ ਪ੍ਰਚਾਰ ਵੀ ਕਰਦੇ। ੧੯੪੪ ਈ. ਵਿਚ ਜਵਾਹਰ ਸਿੰਘ ਪਰਲੋਕ ਗਮਨ ਕਰ ਗਏ।

ਉਪਰੰਤ ਭਾਈ ਉੱਤਮ ਸਿੰਘ ਜੀ ਨੇ ਸੇਵਾ ਦਾ ਕਾਰਜ ਸੰਭਾਲਿਆ। ਆਪ ਨਿੱਤਨੇਮੀ, ਕੀਰਤਨ ਦੇ ਧਨੀ ਸਨ। ਪੰਜ ਪਾਠ ਸੁਖਮਨੀ ਸਾਹਿਬ ਜੀ ਦੇ ਕਰ ਕੇ ਫਿਰ ਅੰਨ ਪਾਣੀ ਛਕਦੇ ਸਨ। ਆਪ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ ਸਰੀਰ ਤਿਆਗਿਆ। ਆਪ ਜੀ ਦੇ ਮੁਖੀ ਚੇਲੇ ਭਾਈ ਅਮੀਰ ਸਿੰਘ ਜੀ ਨੇ ਅੱਗੋਂ ਕਾਰਜ ਸੰਭਾਲਿਆ। ਆਪ ਨੇ ਭਾਈ ਉੱਤਮ ਸਿੰਘ ਦੀ ਸੇਵਾ ਵੀ ਤਨੋਂ-ਮਨੋਂ ਕੀਤੀ ਅਤੇ ਸੰਤ ਭਗਵਾਨ ਸਿੰਘ ਕੋਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਰਦਾਇ ਅਰਥ ਸਿੱਖੇ ਅਤੇ ਸਿੱਖਿਆ ਗ੍ਰਹਿਣ ਕਰ ਕੇ ਵਿਦਿਆਰਥੀਆਂ ਨੂੰ ਸੰਥਯਾ ਵੀ ਦਿੱਤੀ। ਆਪ ਨੇ 'ਸ੍ਰੀ ਦਸਮ ਗ੍ਰੰਥ', 'ਸ੍ਰੀ ਨਾਨਕ ਪ੍ਰਕਾਸ਼', 'ਸੂਰਜ ਪ੍ਰਕਾਸ਼', 'ਵਾਰਾਂ ਭਾਈ ਗੁਰਦਾਸ', 'ਗ਼ਜ਼ਲਾਂ ਭਾਈ ਨੰਦ ਲਾਲ ਜੀ' ਦੀਆਂ ਪੜ੍ਹੀਆਂ ਅਤੇ ਪੜ੍ਹਾਈਆਂ।

ਅਨੇਕਾਂ ਸੰਤਾਂ-ਮਹਾਤਮਾਵਾਂ ਨਿਰਮਲੇ, ਉਦਾਸੀਆਂ, ਸੰਨਿਆਸੀਆਂ, ਵੈਰਾਗੀਆਂ

ਆਦਿ ਨੇ ਆਪ ਪਾਸੋਂ ਵਿੱਦਿਆ ਪ੍ਰਾਪਤ ਕੀਤੀ। ਆਪ ਜੀ ਤੋਂ ਉਪਰੰਤ ਸੰਤ ਕ੍ਰਿਪਾਲ ਸਿੰਘ ਸੰਚਾਲਕ ਬਣੇ। ਜਿਨ੍ਹਾਂ ਨੇ ਤਨੋਂ-ਮਨੋਂ ਪ੍ਰਚਾਰ ਦੀ ਸੇਵਾ ਕੀਤੀ। ਆਪ ਦੀ ਦਸਤਾਰ ਦੀ ਰਸਮ ਸੰਤ ਹਰਿਦਰਸ਼ਨ ਸਿੰਘ ਹੁਰਾਂ ਕੀਤੀ। ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਯਾ ਬਾਰੇ ਗੁਰਮਤਿ ਬ੍ਰਹਮ ਗਿਆਨ ਬਾਰੇ ਸਿੱਖਿਆ ਗ੍ਰਹਿਣ ਕੀਤੀ ਅਤੇ ਅੱਗੋਂ ਇਹ ਪ੍ਰਚਾਰਿਆ ਤੇ ਪੜ੍ਹਾਇਆ ਵੀ। ਆਪ ਮਈ-੧੯੮੪ ਵਿਚ ਅਕਾਲ ਚਲਾਣਾ ਗਏ। ਇਨ੍ਹਾਂ ਤੋਂ ਮਗਰੋਂ ਸੰਤ ਸੁਰਜੀਤ ਸਿੰਘ ਨੂੰ ਇਹ ਗੱਦੀ ਪ੍ਰਾਪਤ ਹੋਈ।

ਅੱਜਕਲ੍ਹ ਸੇਵਾ ਪੰਥੀਆਂ ਦੇ ਡੇਰੇ ਤੇ ਪ੍ਰਚਾਰ ਦੇ ਕੇਂਦਰ ਸ੍ਰੀ ਅੰਮ੍ਰਿਤਸਰ, ਹੁਸ਼ਿਆਰਪੁਰ, ਗੋਨਿਆਣਾ ਮੰਡੀ, ਰੋਹਤਕ, ਦਿੱਲੀ, ਹਰਿਦੁਆਰ, ਪਟਨਾ ਆਦਿ ਵਿਖੇ ਹਨ। ਡੇਰਿਆਂ ਦੀ ਮਰਯਾਦਾ ਵਿਚ ਰਹਿ ਕੇ ਇਸ ਸੰਪਰਦਾ ਨਾਲ ਸੰਬੰਧਿਤ ਸਾਧੂ ਸੰਤ ਤੇ ਆਗੂ ਗੁਰਮਤਿ ਦਾ ਪ੍ਰਚਾਰ, ਕਥਾ, ਕੀਰਤਨ, ਅਖੰਡ ਪਾਠ, ਨਾਮ-ਸਿਮਰਨ ਨਾਲ ਤਨੋਂ-ਮਨੋਂ ਜੁੜ ਕੇ ਪ੍ਰਚਾਰ ਤੇ ਪ੍ਰਸਾਰ ਕਰ ਰਹੇ ਹਨ।

ਭਾਈ ਘਨ੍ਹੱਈਆ ਜੀ ਦੀ ਦਰਸਾਈ ਜਲ ਸੇਵਾ ਨਾਲ ਇਨ੍ਹਾਂ ਦਾ ਖਾਸ ਲਗਾਵ ਹੈ। ਮਨੁੱਖ ਦੀ ਸੇਵਾ ਤੋਂ ਇਲਾਵਾ ਪਸ਼ੂ, ਪੰਛੀਆਂ, ਜਾਨਵਰਾਂ ਆਦਿਕ ਲਈ ਵੀ ਜੰਗਲ ਬੇਲਿਆਂ ਵਿਚ ਜਿੱਥੋਂ ਤਕ ਸੰਭਵ ਹੋ ਸਕੇ, ਪਾਣੀ ਦਾ ਪ੍ਰਬੰਧ ਕਰਦੇ ਹਨ। ਸੰਪਰਦਾਈ ਡੇਰੇ ਦਾ ਪ੍ਰਬੰਧ ਨਾਮ-ਬਾਣੀ, ਸੇਵਾ ਨਾਲ ਮਨ ਕਰ ਕੇ ਜੁੜੇ ਯੋਗ ਵਿਅਕਤੀ ਨੂੰ ਸੌਂਪਿਆ ਜਾਂਦਾ ਹੈ।

ਇਨ੍ਹਾਂ ਨਾਲ ਸੰਬੰਧਿਤ ਡੇਰਿਆਂ ਦੇ ਵਿਦਵਾਨ ਸੰਤਾਂ ਨੇ ਗੁਰਬਾਣੀ ਦੀਆਂ ਲਿਖਤਾਂ ਪੋਥੀਆਂ ਆਦਿ ਨਾਲ ਕਾਫੀ ਗੁਰਮਤਿ ਸਾਹਿਤ ਦੀ ਰਚਨਾ ਵੀ ਕੀਤੀ। ਅਕਾਲ-ਪੁਰਖ, ਜਗਤ ਸ੍ਰਿਸ਼ਟੀ, ਕੀਰਤਨ ਮਾਇਆ ਮੋਹ, ਗੁਰਮਤਿ ਦੇ ਵਿਚਾਰ ਨੂੰ ਆਪਣੇ ਗ੍ਰੰਥਾਂ ਵਿਚ ਵਿਸਥਾਰ ਸਹਿਤ ਬਿਆਨ ਕੀਤਾ ਹੈ। ਅੱਜ ਵੀ ਇਸ ਸੰਪਰਦਾਇ ਅਧੀਨ ਕਈ ਸਕੂਲ ਤੇ ਕਾਲਜ ਖੋਲ੍ਹੇ ਹੋਏ ਹਨ। ਜਿਨ੍ਹਾਂ ਵਿਚ ਵਿਦਿਆਰਥੀ ਸਿੱਖਿਆ ਪ੍ਰਾਪਤ ਕਰ ਰਹੇ ਹਨ। ਸਾਧੂ ਦਸਾਂ ਨਹੁੰਆਂ ਦੀ ਕਿਰਤ-ਕਮਾਈ ਕਰ ਕੇ ਆਪਣੇ ਹੱਥੀਂ ਮਨੁੱਖਤਾ ਦੀ ਸੇਵਾ ਵਾਲੇ ਕਾਰਜ ਲਈ ਵਚਨਬੱਧ ਹਨ। ਸੋ ਭਾਈ ਘਨ੍ਹੱਈਆ ਜੀ ਨੂੰ ਸੀਸ ਨਿਵਾਉਂਦਿਆਂ ਉਨ੍ਹਾਂ ਦੁਆਰਾ ਅਰੰਭੀ ਇਸ ਸੰਸਥਾ ਦੀ ਸਮਾਜ ਨੂੰ ਜੋ ਦੇਣ ਹੈ, ਉਸ ਦਾ ਮਹੱਤਵ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ।



# ਸਮਦਰਸ਼ੀ ਸ਼ਖ਼ਸੀਅਤ : ਭਾਈ ਘਨੱ੍ਹਈਆ ਜੀ

*-ਸ. ਬਿਕਰਮਜੀਤ ਸਿੰਘ ਜੀਤ**

'ਸੇਵਾ' ਸ਼ਬਦ ਤਾਂ ਭਾਵੇਂ ਦੋ ਅੱਖਰਾਂ ਦਾ ਹੈ, ਪਰੰਤੂ ਇਸ ਦੇ ਅਰਥ ਬ੍ਰਹਿਮੰਡ ਤੋਂ ਵਿਸ਼ਾਲ ਤੇ ਸਮੁੰਦਰ ਤੋਂ ਵੀ ਡੂੰਘੇ ਹਨ।

ਸੇਵਾ ਲਈ ਜਿੰਨਾ ਸਮਰਪਣ ਭਾਵ ਚਾਹੀਦਾ ਹੈ, ਓਨਾ ਨਿਰਭਉ, ਨਿਰਵੈਰ ਤੇ ਉਦਾਰ ਹੋਣਾ ਵੀ ਜ਼ਰੂਰੀ ਹੈ। ਸਮਦ੍ਰਿਸ਼ਟੀ ਤਾਂ ਇਸ ਦੀ ਪਹਿਲੀ ਮੁੱਢਲੀ ਸ਼ਰਤ ਹੈ, ਜੇਕਰ ਸਮਦ੍ਰਿਸ਼ਟੀ ਨਾ ਹੋਵੇਗੀ ਤਾਂ ਸੇਵਾ, ਸੇਵਾ ਨਹੀਂ ਬਲਕਿ ਪੱਖਪਾਤ ਹੋਵੇਗੀ। ਪੱਖਪਾਤੀ ਕਦੇ ਸੇਵਕ ਨਹੀਂ ਹੋ ਸਕਦਾ। ਸੇਵਾ ਲਈ ਨਾ ਦਿਨ ਹੁੰਦਾ ਹੈ, ਨਾ ਰਾਤ। ਸੇਵਾ ਤਾਂ ਹਰ ਪਲ, ਹਰ ਵੇਲੇ ਹੋ ਸਕਦੀ ਹੈ। ਜਿੱਥੇ ਵੀ ਕੋਈ ਸਵਾਸ-ਧਾਰੀ ਜੀਵ ਸਵਾਸ ਲੈ ਰਿਹਾ ਹੈ, ਉਹਦੀ ਸੇਵਾ ਹੋ ਸਕਦੀ ਹੈ। ਸੇਵਾ ਲਈ ਕੋਈ ਸਥਾਨ ਨਿਸ਼ਚਿਤ ਨਹੀਂ, ਜਿੱਥੇ ਵੀ ਇਸ ਦੀ ਲੋੜ ਹੋਵੇ, ਉੱਥੇ ਹੀ ਕੀਤੀ ਜਾ ਸਕਦੀ ਹੈ। ਗੱਲ ਕੀ, ਸੇਵਾ ਤਾਂ ਮਹਾਨ ਹੁੰਦੀ ਹੀ ਹੈ, ਪਰ ਜੋ ਪ੍ਰਾਣੀ ਇਸ ਮਾਰਗ 'ਤੇ ਤੁਰ ਕੇ ਦਿਨ ਨਹੀਂ ਵੇਖਦਾ, ਰਾਤ ਨਹੀਂ ਵੇਖਦਾ, ਉਹ ਸੇਵਾ ਕਰ ਕੇ ਪ੍ਰਭੂ ਦੀ ਰਜ਼ਾ ਵਿਚ ਇਕਮਿਕ ਹੋ ਜਾਂਦਾ ਹੈ, ਸਮਾਂ, ਸਥਾਨ ਤੇ ਸੀਮਾਵਾਂ ਉਸ ਨੂੰ ਬੰਨ੍ਹ ਨਹੀਂ ਸਕਦੀਆਂ, ਉਸ ਦਾ ਦਰਜਾ ਉੱਚਾ ਹੋ ਜਾਂਦਾ ਹੈ। ਸੁਖਮਨੀ ਸਾਹਿਬ ਵਿਚ ਫੁਰਮਾਨ *ਸੇਵਕ ਕਉ ਸੇਵਾ ਬਨਿ ਆਈ॥ ਹੁਕਮੁ ਬੂਝਿ ਪਰਮ ਪਦੁ ਪਾਈ॥* ਅਜਿਹੀ ਹੀ ਸ਼ਖ਼ਸੀਅਤ ਤੇ ਰੱਬੀ ਰੂਹ 'ਤੇ ਢੁੱਕਦਾ ਹੈ।

ਅਜਿਹੀ ਸੇਵਾ ਦੀ ਇਕ ਇਤਿਹਾਸਿਕ ਮਿਸਾਲ ਭਾਈ ਘਨੱ੍ਹਈਆ ਜੀ ਕੋਲੋਂ ਮਿਲਦੀ ਹੈ, ਜਦੋਂ ਜੰਗ-ਏ-ਮੈਦਾਨ ਦੇ ਅੰਦਰ ਉਹ ਜਿੱਥੇ ਜ਼ਖ਼ਮੀ ਗੁਰੂ ਕੇ ਸਿੱਖਾਂ ਨੂੰ ਜਲ ਛਕਾਉਂਦੇ ਹਨ, ਉੱਥੇ ਆਪਣੀ ਮਸ਼ਕ ਵਿੱਚੋਂ ਦੁਸ਼ਮਣ ਦੇ ਜ਼ਖ਼ਮੀ ਸਿਪਾਹੀਆਂ ਦੀ ਵੀ ਪਿਆਸ ਬੁਝਾਉਂਦੇ ਨਜ਼ਰ ਆਉਂਦੇ।

ਜਲ ਦੀ ਮਸ਼ਕ ਚੁੱਕਣੀ ਬੜੀ ਔਖੀ ਹੈ, (ਸਧਾਰਨ ਦ੍ਰਿਸ਼ਟੀ ਤੋਂ ਇਸ ਲਈ ਨਹੀਂ ਕਿ ਉਹ ਜਲ ਦੇ ਭਾਰ ਨਾਲ ਭਾਰੀ ਹੁੰਦੀ ਹੈ ਬਲਕਿ ਇਸ ਲਈ ਕਿ ਉਹ ਇਕ ਵੱਡੀ ਜ਼ਿੰਮੇਵਾਰੀ ਹੁੰਦੀ ਹੈ) ਤੇ ਉਸ ਤੋਂ ਵੀ ਔਖਾ ਹੈ ਮਸ਼ਕ ਚੁੱਕ ਕੇ ਜਲ ਵਰਤਾਉਣ ਦੇ ਉਸ ਧਰਮ ਨੂੰ ਨਿਭਾਉਣਾ ਜਿਸ ਵਿੱਚੋਂ ਕੋਈ ਵੈਰੀ ਹੀ ਨਾ ਦਿੱਸੇ। ਤਾਂ ਹੀ ਪੰਚਮ ਪਾਤਸ਼ਾਹ, ਸ਼ਹੀਦਾਂ ਦੇ ਸਿਰਤਾਜ, ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਪਾਵਨ-ਪਵਿੱਤਰ ਬਚਨ *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥* ਕਮਾਏ ਜਾ ਸਕਦੇ ਹਨ। ਬਚਨ ਕਮਾਉਣੇ, ਤੇ ਉਹ ਵੀ ਗੁਰਬਾਣੀ ਦੇ, ਬੜ੍ਹੇ ਔਖੇ ਨੇ। ਉਮਰਾਂ ਲੰਘ ਜਾਂਦੀਆਂ ਨੇ, ਪਰ ਇਹ ਕਮਾਏ ਨਹੀਂ ਜਾਂਦੇ। ਕਈ-ਕਈ, ਹਠੀ, ਜਪੀ, ਤਪੀ ਹਾਰ ਗਏ, ਅਜਿਹੀ ਸਮਦ੍ਰਿਸ਼ਟੀ ਅਪਣਾਉਂਦੇ ਪਰ ਜੇ ਕਮਾਏ ਤਾਂ ਭਾਈ ਘਨੱ੍ਹਈਆ ਜੀ ਵਰਗੇ ਗੁਰਸਿੱਖ ਨੇ। ਭਾਈ ਸਾਹਿਬ ਜੀ ਨਾਮ ਕਰਕੇ ਭਾਈ ਘਨੱ੍ਹਈਆ ਨਹੀਂ ਸਨ, ਬਲਕਿ ਗੁਣਾਂ ਕਰਕੇ ਵਾਕਇ ਬੜੇ ਘਨੇ (ਘਣੇ)

**#੨੯੪੬/੭, ਬਜ਼ਾਰ ਲੁਹਾਰਾਂ, ਚੌਕ ਲਛਮਣਸਰ, ਸ੍ਰੀ ਅੰਮ੍ਰਿਤਸਰ। ਮੋ: +੯੧੮੭੨੭੮-੦੦੩੭੨*

ਸਨ। ਘਣੇ ਸਨ ਉਹ ਆਪਣੀ ਦ੍ਰਿਸ਼ਟੀ ਕਰਕੇ, ਉਹ ਘਣੇ ਇਸ ਲਈ ਸਨ ਕਿ ਉਨ੍ਹਾਂ ਨੂੰ ਗੁਰਬਾਣੀ ਦੇ ਆਸ਼ੇ ਸਰਬ-ਸਾਂਝੀਵਾਲਤਾ ਦੀ ਸੋਝੀ ਆ ਗਈ ਸੀ।

ਵੈਰੀ ਦਲਾਂ ਦੇ ਖੇਮੇ ਅੰਦਰ ਜਦ ਗੁਰੂ ਕੇ ਦੂਜੇ ਸਿੱਖਾਂ ਨੇ ਭਾਈ ਸਾਹਿਬ ਵੱਲੋਂ ਦੁਸ਼ਮਣ ਸਿਪਾਹੀਆਂ ਨੂੰ ਜਲ ਛਕਾਉਂਦੇ ਹੋਏ ਵੇਖਿਆ ਤਾਂ ਦਸਮ ਪਾਤਸ਼ਾਹ ਨੂੰ ਜਾ ਸ਼ਿਕਾਇਤ ਕੀਤੀ ਕਿ ਭਾਈ ਘਨ੍ਹੱਈਆ ਤਾਂ ਦੁਸ਼ਮਣਾਂ ਨੂੰ ਪਾਣੀ ਪਿਲਾਉਂਦਾ ਹੈ, ਤਾਂ ਭਾਈ ਸਾਹਿਬ ਕਲਗੀਆਂ ਵਾਲੇ ਸਤਿਗੁਰਾਂ ਅੱਗੇ ਨਿਮਾਣੇ ਹੋ ਕੇ ਆਖਦੇ ਹਨ, ਸਤਿਗੁਰੂ ਜੀ! ਮੈਨੂੰ ਤਾਂ ਕੋਈ ਦੁਸ਼ਮਣ ਲੱਗਦਾ ਹੀ ਨਹੀਂ, ਦਰਬਾਰ ਵਿਚ ਮੌਜੂਦ ਸੰਗਤ ਹੈਰਾਨ ਹੋ ਕੇ ਭਾਈ ਸਾਹਿਬ ਵੱਲ ਦੇਖਦੀ ਹੈ। ਜਾਣੀਜਾਣ ਸਤਿਗੁਰੂ ਫੁਰਮਾਉਂਦੇ ਹਨ, ਤਾਂ ਫਿਰ ਅਜਿਹੀ ਕਿਹੜੀ ਗੱਲ ਹੈ? ਕਿ ਤੁਸੀਂ ਵੈਰੀਆਂ ਨੂੰ ਦੁਸ਼ਮਣ ਨਹੀਂ ਸਮਝਦੇ। ਸਤਿਗੁਰ ਪਾਤਸ਼ਾਹ ਦੇ ਸਨਮੁਖ ਖੜ੍ਹੇ ਭਾਈ ਘਨ੍ਹੱਈਆ ਜੀ ਕਹਿਣ ਲੱਗੇ, ਹੇ ਸੱਚੇ ਪਾਤਸ਼ਾਹ! ਮੈਂ ਜਿੱਧਰ ਵੇਖਦਾਂ ਹਾਂ, ਮੈਨੂੰ ਓਧਰ ਤੁਹਾਡਾ ਹੀ ਮੁਖੜਾ ਨਜ਼ਰੀਂ ਆਉਂਦਾ ਹੈ। ਇਹ ਗੱਲ ਸੁਣ ਕੇ ਸਤਿਗੁਰਾਂ ਨੇ ਭਾਈ ਘਨ੍ਹੱਈਆ ਜੀ ਨੂੰ ਸੀਨੇ ਨਾਲ ਲਾ ਲਿਆ। ਇਤਿਹਾਸ ਵਿਚ ਭਾਈ ਸਾਹਿਬ ਦੀ ਮਿਸਾਲ ਬਣ ਗਈ। ਸਤਿਗੁਰ ਕਿਸੇ ਨੂੰ ਆਪਣੇ ਸੀਨੇ ਨਾਲ ਲਾ ਲੈਣ, ਆਪਣੇ ਆਪ ਵਿਚ ਵੱਡੀ ਗੱਲ ਹੈ। ਭਾਈ ਸਾਹਿਬ ਨੂੰ ਬਖ਼ਸ਼ਿਸ਼ ਦਾ ਪਾਤਰ ਬਣਾ ਕੇ ਗੁਰੂ ਜੀ ਨੇ ਨਾ ਕੇਵਲ ਪ੍ਰਸੰਨਤਾ ਜ਼ਾਹਰ ਕੀਤੀ, ਸਗੋਂ ਭਾਈ ਸਾਹਿਬ ਨੂੰ ਇਕ ਮਲ੍ਹਮ ਦੀ ਡੱਬੀ ਫੜਾਉਂਦੇ ਹੋਏ ਕਿਹਾ ਕਿ ਜਿਧਰੇ ਕੋਈ ਜ਼ਖ਼ਮੀ ਪਿਆਸਾ ਲੱਭੇ ਤਾਂ ਜਦੋਂ ਤੁਸੀਂ ਉਸ ਨੂੰ ਜਲ ਛਕਾਓ, ਉੱਥੇ ਨਾਲ ਉਹਦੇ ਜ਼ਖ਼ਮਾਂ 'ਤੇ ਮਲ੍ਹਮ ਵੀ ਲਗਾ ਦੇਣਾ। ਸੇਵਕ ਦੀ ਘਾਲ ਥਾਇ ਪਾਈ।

ਭਾਈ ਸਾਹਿਬ ਅਮਰ ਹੋ ਗਏ। ਬਖ਼ਸ਼ਿਸ਼ਾਂ ਐਸੀਆਂ ਮਿਲੀਆਂ ਕਿ ਕੇਵਲ ਸਿੱਖ ਹੀ ਨਹੀਂ, ਬਲਕਿ ਪੂਰੀ ਦੁਨੀਆ ਅੱਜ ਵੀ ਭਾਈ ਸਾਹਿਬ ਨੂੰ ਯਾਦ ਕਰਦੀ ਹੈ। ਉਨ੍ਹਾਂ ਨੂੰ ਪ੍ਰੇਰਨਾ-ਸ੍ਰੋਤ ਮੰਨ ਕੇ ਕਈ ਦੁਨਿਆਵੀ ਲੋਕ 'ਸੇਵਾ' ਕਰਨ ਵੱਲ ਪ੍ਰੇਰਿਤ ਹੋਏ ਹਨ। ਅਨੇਕਾਂ ਸੰਸਥਾਵਾਂ ਭਾਈ ਸਾਹਿਬ ਦੇ ਨਾਂ 'ਤੇ ਖੁੱਲੀਆਂ ਹਨ। ਪੂਰੀ ਦੁਨੀਆ ਵਿਚ ਕਿੱਧਰੇ ਕੋਈ ਹਾਦਸਾ ਵਾਪਰਨ 'ਤੇ ਜਾਂ ਲੋੜ ਪੈਣ 'ਤੇ, 'ਰੈੱਡ ਕਰਾਸ' ਚਿੰਨ੍ਹ ਨੂੰ ਲੈ ਕੇ ਜੋ ਮਨੁੱਖਾਂ ਦਾ ਮੁੱਢਲਾ ਉਪਚਾਰ (First Aid) ਕੀਤਾ ਜਾਂਦਾ ਹੈ, ਅਸਲ ਵਿਚ ਉਹ ਦਸਵੇਂ ਪਾਤਸ਼ਾਹ ਵੱਲੋਂ ਕੀਤੀ ਬਖ਼ਸ਼ਿਸ਼ ਭਾਈ ਘਨ੍ਹੱਈਆ ਜੀ ਵੱਲੋਂ ਕੀਤੀ ਜਲ ਦੀ ਸੇਵਾ ਤੇ ਮਲ੍ਹਮ-ਪੱਟੀ ਦੀ ਸੇਵਾ ਹੀ 'ਰੈੱਡ ਕਰਾਸ' ਦਾ ਅਰੰਭਕ ਰੂਪ ਸੀ।

ਭਾਈ ਘਨ੍ਹੱਈਆ ਜੀ ਦੀ ਸੰਪਰਦਾ 'ਸੇਵਾ ਪੰਥੀ' ਸੰਪਰਦਾ ਵਜੋਂ ਜਾਣੀ ਜਾਂਦੀ ਹੈ। 'ਸੇਵਾ ਪੰਥੀਆਂ' ਦੇ ਅਨੇਕਾਂ ਸਥਾਨ ਪੂਰੇ ਦੇਸ਼ ਤੇ ਵਿਦੇਸ਼ਾਂ ਵਿਚ ਮਨੁੱਖਤਾ ਦੀ ਸੇਵਾ ਕਰ ਰਹੇ ਹਨ। ਇਹ ਹੈ ਸੇਵਾ ਦੀ ਬਰਕਤ, ਸਤਿਗੁਰਾਂ ਦੀਆਂ ਬਖ਼ਸ਼ਿਸ਼ਾਂ ਦੇ ਪਾਤਰ ਬਣਨ ਦੀ ਗਾਥਾ।

ਭਾਈ ਸਾਹਿਬ ਨੇ ਨਿਸ਼ਕਾਮ ਭਾਵਨਾ ਨਾਲ ਸੇਵਾ ਕੀਤੀ। ਸੁਖਮਨੀ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਨ ਕਰਦੇ ਹਨ:

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* *(ਪੰਨਾ ੨੮੬)*

ਸੇਵਾ ਗੁਰੂ ਦੀ ਹੋਵੇ ਜਾਂ ਗੁਰੂ ਦੇ ਉਪਦੇਸ਼ ਦੁਆਰਾ ਗੁਰੂ ਦੀ ਖਲਕਤ ਦੀ, ਨਿਸ਼ਕਾਮ ਹੋ ਕੇ ਕੀਤੀ ਜਾਵੇ ਤਾਂ ਮਾਲਕ-ਪ੍ਰਭੂ ਬੇਅੰਤ ਬਖ਼ਸ਼ਿਸ਼ਾਂ ਕਰਦਾ ਹੈ। ਜਿਵੇਂ ਭਾਈ ਘਨ੍ਹੱਈਆ ਜੀ 'ਤੇ ਹੋਈਆਂ।

ਸੰਨ ੧੬੪੭ ਈ. ਵਿਚ ਪਾਕਿਸਤਾਨ ਦੇ ਵਜ਼ੀਰਾਬਾਦ ਦੇ ਲਾਗੇ ਜਿਹੜੇ ਸੋਦਰੇ ਪਿੰਡ ਵਿਚ ਭਾਈ ਘਨ੍ਹੱਈਆ ਜੀ ਦਾ ਜਨਮ ਹੋਇਆ, ਉਹ ਪਿੰਡ ਸਦਾ ਲਈ ਪਵਿੱਤਰ ਹੋ ਗਿਆ, ਪਿਤਾ ਭਾਈ ਨੱਥੂ ਰਾਮ ਤੇ ਬੀਬੀ ਸੁੰਦਰੀ ਜੀ ਸਦਾ ਲਈ ਵਡਭਾਗੇ ਹੋ ਗਏ। ਭਾਈ ਨੱਥੂ ਰਾਮ ਜੀ ਵਪਾਰੀ ਸਨ, ਜਿਸ ਕਾਰਨ ਉਹ ਆਪਣੇ ਪੁੱਤਰ ਨੂੰ ਵੀ ਵਪਾਰ ਦੇ ਕੰਮ-ਕਾਜ ਵਿਚ ਪਾਉਣਾ ਚਾਹੁੰਦੇ ਸਨ, ਪਰ ਭਾਈ ਘਨ੍ਹੱਈਆ ਜੀ ਵਰਗੇ ਉਹ ਮਨੁੱਖ ਜੋ ਪ੍ਰਭੂ ਨਾਮ ਦਾ ਵਣਜ ਕਰਦੇ ਹਨ, ਉਨ੍ਹਾਂ ਨੂੰ ਪ੍ਰਭੂ ਦਾ ਨਾਮ-ਰੂਪੀ ਅਮੋਲਕ ਹੀਰਾ ਲੱਭ ਪੈਂਦਾ ਹੈ ਤੇ ਉਨ੍ਹਾਂ ਦੀ ਉਹ ਬਿਰਤੀ ਮੁੱਕ ਜਾਂਦੀ ਹੈ ਜੋ ਸਦਾ ਸੰਸਾਰਕ ਕੰਮ-ਧੰਦਿਆਂ ਵਿਚ ਜੋੜੀ ਰੱਖਦੀ ਹੈ, ਅਜਿਹੇ ਮਨੁੱਖ 'ਨਾਮ' ਦੇ ਵਪਾਰੀ ਬਣ ਜਾਂਦੇ ਹਨ। ਭਗਤ ਕਬੀਰ ਜੀ ਫੁਰਮਾਉਂਦੇ ਹਨ:

*ਹਰਿ ਕੇ ਨਾਮ ਕੇ ਬਿਆਪਾਰੀ॥*
*ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ॥* *(ਪੰਨਾ ੧੧੨੩)*

ਭਾਈ ਸਾਹਿਬ ਅੰਦਰ ਪ੍ਰਬਲ ਇਸ ਪ੍ਰਭੂ-ਬੰਦਗੀ ਦੀ ਲੋਚਾ ਨੇ ਉਨ੍ਹਾਂ ਨੂੰ ਪਿਤਾ-ਪੁਰਖੀ ਕਿੱਤਾ ਨਾ ਕਰਨ ਦਿੱਤਾ। ਜਿਸ ਸਦਕਾ ਇਹ ਭਾਈ ਨਨੂਆ ਜੀ ਦੇ ਸੰਪਰਕ ਵਿਚ ਆ ਗਏ। ਭਾਈ ਨਨੂਆ ਜੀ ਉਸ ਸਮੇਂ ਮੁਗ਼ਲ ਫੌਜ ਦੇ ਕਰਮਚਾਰੀ ਸਨ, ਪਰ ਬੰਦਗੀ ਵਾਲੀ ਰੂਹ ਸਨ। ਭਾਈ ਘਨ੍ਹੱਈਆ ਜੀ ਨੇ ਭਾਈ ਨਨੂਆ ਜੀ ਤੋਂ ਜਦੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸੁਣੀ ਤਾਂ ਭਾਈ ਘਨ੍ਹੱਈਆ ਜੀ ਦੇ ਅੰਦਰ ਗੁਰੂ-ਦਰਸ਼ਨਾਂ ਦੀ ਐਸੀ ਤੀਬਰ-ਤਾਂਘ ਪੈਦਾ ਹੋਈ ਕਿ ਭਾਈ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਕੇ ਨੌਵੇਂ ਪਾਤਸ਼ਾਹ ਦੇ ਦਰਸ਼ਨ-ਦੀਦਾਰ ਕਰ ਕੇ ਨਿਹਾਲ-ਨਿਹਾਲ ਹੋ ਗਏ। ਨੌਵੇਂ ਗੁਰੂ ਜੀ ਦੀ ਸੇਵਾ ਕੀਤੀ ਤੇ ਉਸੇ ਸੇਵਾ ਵਿੱਚੋਂ ਪਰਮ-ਅਵਸਥਾ ਬਣ ਗਈ।

ਗੁਰੂ ਹੁਕਮਾਂ ਅਨੁਸਾਰ ਭਾਈ ਘਨ੍ਹੱਈਆ ਜੀ ਅਨੰਦਪੁਰ ਸਾਹਿਬ ਤੋਂ ਅਟਕ ਦੇ ਨੇੜੇ ਕਵਾਹ (ਕਵੇਹ) ਨਗਰ ਦੇ ਸਥਾਨ 'ਤੇ ਪਹੁੰਚ ਕੇ ਧਰਮਸ਼ਾਲਾ ਵੀ ਬਣਵਾਈ। ਇਹ ਵਾਕਇ ਅਸਲ ਅਰਥਾਂ ਵਿਚ ਧਰਮਸਾਲ ਹੀ ਸੀ, ਜਿੱਥੇ ਭਾਈ ਸਾਹਿਬ ਨੇ ਸੇਵਾ ਤੇ ਸਿਮਰਨ ਦੇ ਆਦਰਸ਼ਾਂ 'ਤੇ ਚੱਲਣ ਲਈ ਦੂਸਰੇ ਲੋਕਾਂ ਨੂੰ ਵੀ ਪ੍ਰੇਰਿਆ।

ਨੌਵੇਂ ਪਾਤਸ਼ਾਹ ਤੋਂ ਬਾਅਦ ਜਦ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਸੰਭਾਲੀ ਤਾਂ ਉਸ ਸਮੇਂ ਜੰਗਾਂ-ਯੁੱਧਾਂ ਦੌਰਾਨ ਭਾਈ ਸਾਹਿਬ ਮੁੜ ਸ੍ਰੀ ਅਨੰਦਪੁਰ ਸਾਹਿਬ ਦਸਵੇਂ ਪਾਤਸ਼ਾਹ ਦੇ ਚਰਨਾਂ ਵਿਚ ਆ ਗਏ। ਇਸ ਸਮੇਂ ਤਕ ਰੱਬੀ ਬੰਦਗੀ ਤੇ ਸੇਵਾ ਸਦਕਾ ਭਾਈ ਸਾਹਿਬ ਦੀ ਸ਼ਖ਼ਸੀਅਤ ਮਹਾਂਪੁਰਖਾਂ ਵਾਲੀ ਹੋ ਗਈ ਸੀ। ਜੀਵਨ ਦੇ ਸੱਤ ਦਹਾਕੇ ਗੁਰੂ-ਰਜ਼ਾ ਵਿਚ ਹੰਢਾਅ ਕੇ ਭਾਈ ਘਨ੍ਹੱਈਆ ਜੀ ਅੰਤ ੨੦ ਸਤੰਬਰ, ੧੭੧੮ ਈ. ਵਿਚ ਅਕਾਲ ਚਲਾਣਾ ਕਰ ਗਏ।

■

# ਗੁਰਬਾਣੀ ਦੇ ਸੰਦਰਭ ਵਿਚ ਭਾਈ ਘਨ੍ਹੱਈਆ ਜੀ

*-ਪ੍ਰੋ. ਬਲਜਿੰਦਰ ਸਿੰਘ**

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਨੇ ਸਮੁੱਚੀ ਲੋਕਾਈ ਦੇ ਭਲੇ ਲਈ ਮਾਨਵਵਾਦੀ ਧਰਮ ਦੀ ਬੁਨਿਆਦ ਰੱਖੀ। ਗੁਰੂ ਜੀ ਨੇ ਸਿੱਖ ਧਰਮ ਦੀ ਅਗੰਮੀ ਵਿਸ਼ਾਲਤਾ ਵਿਚ ਦੈਵੀ ਗੁਣਾਂ ਦੇ ਸਾਰੇ ਰੰਗ ਭਰ ਕੇ ਇਸ ਨੂੰ ਨਿਰਮਲ ਅਤੇ ਨਿਆਰਾ ਪੰਥ ਦਾ ਰੁਤਬਾ ਬਖ਼ਸ਼ਿਸ਼ ਕੀਤਾ। *ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ* ਪਾਵਨ ਬਚਨ ਅਨੁਸਾਰ ਨਿਰੰਕਾਰੀ ਜੋਤ ਸ੍ਰੀ ਗੁਰੂ ਨਾਨਕ ਸਾਹਿਬ ਨੇ ਦਸ ਜਾਮਿਆਂ ਵਿਚ ੨੫੦ ਸਾਲਾਂ ਦੇ ਅਤਿ ਕਰੜੇ ਸਮੇਂ 'ਚੋਂ ਲੰਘਦਿਆਂ ਮਨੁੱਖੀ ਭਾਈਚਾਰੇ ਦੇ ਕਲਿਆਣ ਲਈ ਧੁਰ ਕੀ ਬਾਣੀ ਦੀ ਇਲਾਹੀ ਦਾਤ ਬਖ਼ਸ਼ਿਸ਼ ਕੀਤੀ ਤੇ ਫੁਰਮਾਇਆ *ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ* ਦਰਅਸਲ ਗੁਰੂ ਸਾਹਿਬਾਨ ਨੇ ਹਰ ਧਰਮ ਦੇ ਪੈਰੋਕਾਰਾਂ ਦੇ ਵਿਚ ਬਿਰਾਜਮਾਨ *ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥* ਦਾ ਪ੍ਰਚਾਰ ਕਰ ਕੇ ਸਮੁੱਚੀ ਮਾਨਵਤਾ ਨੂੰ ਪਿਆਰ ਦੀ ਲੜੀ ਵਿਚ ਪਰੋਇਆ। ਜੇਕਰ ਸਮੁੱਚਾ ਸੰਸਾਰ ਗੁਰੂ ਸਾਹਿਬ ਦੇ ਧਾਰਮਿਕ ਸਹਿਣਸ਼ੀਲਤਾ ਦੇ ਉਪਦੇਸ਼ ਨੂੰ ਗ੍ਰਹਿਣ ਕਰ ਲਵੇ ਤਾਂ ਸੰਸਾਰ ਵਿਚ ਫੈਲੀ ਅਸ਼ਾਂਤੀ ਪਿਆਰ 'ਚ ਤਬਦੀਲ ਹੋ ਸਕਦੀ ਹੈ।

ਸਿੱਖਾਂ ਲਈ ਗੁਰਬਾਣੀ ਹੀ ਗੁਰੂ ਹੈ ਅਤੇ ਇਹ ਹੀ ਜੀਵਨ ਦਾ ਆਧਾਰ ਹੈ, ਗੁਰਬਾਣੀ ਜੀਵਨ ਜੁਗਤਿ ਹੈ, ਗੁਰਬਾਣੀ ਰਾਹੀਂ ਹੀ ਸਿੱਖ ਦਾ ਕਲਿਆਣ ਹੈ, ਗੁਰਬਾਣੀ ਰਾਹੀਂ ਪੰਜ ਚੋਰਾਂ ਨਾਲ ਨਜਿੱਠਿਆ ਜਾ ਸਕਦਾ ਹੈ, ਗੁਰਬਾਣੀ ਹੀ ਸ਼ਕਤੀ ਦਾ ਸਰੋਤ ਹੈ ਅਤੇ ਦੁੱਖਾਂ ਨੂੰ ਨਾਸ਼ ਕਰਨ ਦਾ ਜ਼ਰੀਆ ਹੈ। ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦਾ ਨਾਮ (ਗੁਰਬਾਣੀ) ਵੱਸ ਰਿਹਾ ਹੈ ਅਸਲ ਵਿਚ ਉਹ ਮਨੁੱਖ ਹੀ ਜੀਊਂਦਾ ਹੈ। ਬਾਕੀ ਹੋਰ ਕੋਈ ਜੀਊਂਦਾ ਨਹੀਂ ਹੈ:

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥*
*ਨਾਨਕ ਅਵਰੁ ਨ ਜੀਵੈ ਕੋਇ॥* *(ਪੰਨਾ ੧੪੨)*

ਸਹਿਜ ਅਵਸਥਾ ਦੇ ਮਾਲਕ ਭਾਈ ਘਨ੍ਹੱਈਆ ਜੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਮੂਲ ਮੰਤਰ ਦੀ ਕਮਾਈ ਇਤਨੀ ਜ਼ਿਆਦਾ ਕੀਤੀ ਸੀ ਕਿ ਉਨ੍ਹਾਂ ਅੰਦਰ ਨਿਰਭਉ ਤੇ ਨਿਰਵੈਰ ਦੇ ਦੈਵੀ ਗੁਣ ਸਮਾ ਗਏ ਸਨ। ਗੁਰਮਤਿ ਅਨੁਸਾਰ ਜਿਨ੍ਹਾਂ ਬੰਦਿਆਂ ਨੇ ਸਦਾ ਨਿਰਭਉ ਪ੍ਰਭੂ ਦਾ ਨਾਮ ਸਿਮਰਿਆ ਹੈ, ਪ੍ਰਭੂ ਉਨ੍ਹਾਂ ਦਾ ਸਾਰਾ ਡਰ ਦੂਰ ਕਰ ਦਿੰਦਾ ਹੈ।

*ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ*
*ਤਿਨ ਕਾ ਭਉ ਸਭੁ ਗਵਾਸੀ॥* *(ਪੰਨਾ ੩੪੮)*

ਭਾਈ ਘਨ੍ਹੱਈਆ ਜੀ ਨੇ ਨਿਰਭਉ ਨਿਰੰਕਾਰ ਨੂੰ ਜਪਦਿਆਂ-ਜਪਦਿਆਂ ਨਿਰਭਉ ਦੀ ਬ੍ਰਹਮੀ ਪਦਵੀ ਦੇ ਪਾਤਰ ਬਣੇ। ਨਾਮ-ਬਾਣੀ ਅਤੇ ਕੀਰਤਨ ਦੇ ਭੌਰੇ ਭਾਈ ਸਾਹਿਬ ਜੀ ਦੇ ਅੰਦਰੋਂ ਮੌਤ ਦਾ ਡਰ ਬਿਲਕੁਲ ਖਤਮ ਹੋ ਚੁੱਕਿਆ ਸੀ। ਇਹ ਕਾਰਨ ਸੀ ਕਿ ਉਹ ਜੰਗ ਦੇ

**#ਸੀ ੨੨੧੮, ਰਣਜੀਤ ਐਵੀਨਿਊ, ਸ੍ਰੀ ਅੰਮ੍ਰਿਤਸਰ। ਮੋ: +੯੧੯੮੮੮੦-੦੧੮੮੮*

ਮੈਦਾਨ 'ਚ ਵਿਰੋਧੀਆਂ ਦੇ ਖੇਮੇ ਵਿਚ ਖਾਲਸਈ ਬਾਣਾ ਸਜਾ ਕੇ ਤੋਪਾਂ, ਗੋਲਿਆਂ, ਕਿਰਪਾਨਾਂ, ਬਰਛਿਆਂ ਆਦਿ ਦੇ ਚੱਲਦਿਆਂ ਜ਼ਖ਼ਮੀਆਂ ਨੂੰ ਪਾਣੀ ਪਿਆਉਣ ਅਤੇ ਮਲ੍ਹਮ-ਪੱਟੀ ਦੀ ਸੇਵਾ ਕਰਦੇ ਰਹੇ। ਕਿਧਰੇ ਵੀ ਜੰਗ ਦੌਰਾਨ ਉਨ੍ਹਾਂ ਨੂੰ ਤੱਤੀ ਵਾਹ ਨਹੀਂ ਲੱਗੀ। ਕਿਤਨਾ ਵੱਡਾ ਸੀ ਉਨ੍ਹਾਂ ਦਾ ਭਰੋਸਾ ਸਤਿਗੁਰੂ 'ਤੇ। ਗੁਰੂ ਵੀ ਬੇਅੰਤ ਕਿ ਉਨ੍ਹਾਂ ਅਪਨੇ ਸਫਲ ਸੇਵਕ ਦੇ ਚਉਗਿਰਦ ਆਪਣੀ ਕਾਰ ਖਿੱਚ ਕੇ ਉਸ ਦੀ ਸਹਾਇਤਾ ਕੀਤੀ ਹੈ:

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥* *(ਪੰਨਾ ੮੧੯)*

ਗੁਰਸਿੱਖ, ਸਤਿਗੁਰ ਪੁਰਖ ਨੂੰ ਧਿਆਉਂਦਾ ਹੈ ਜਿਸ ਦਾ ਕਿਸੇ ਨਾਲ ਵੀ ਵੈਰ ਨਹੀਂ ਹੈ। *ਸਤਿਗੁਰੁ ਪੁਰਖੁ ਨਿਰਵੈਰੁ ਹੈ* ਸਤਿਗੁਰ ਆਪਣੀ ਨਦਰ ਨਾਲ ਗੁਰਸਿੱਖ ਵਿਚ ਨਿਰਵੈਰਤਾ ਦਾ ਬੀਜ ਪਾ ਦਿੰਦਾ ਹੈ। ਗੁਰ ਮਿਹਰ ਸਦਕਾ ਭਾਈ ਸਾਹਿਬ ਵਿਚ ਨਿਰਵੈਰ ਭਾਵਨਾ ਇਤਨੀ ਪ੍ਰਬਲ ਸੀ ਕਿ ਜੰਗ ਦੇ ਮੈਦਾਨ ਵਿਚ ਉਨ੍ਹਾਂ ਨੂੰ ਪਤਾ ਸੀ ਕਿ ਮੁਗ਼ਲਾਂ ਦਾ ਧਾਰਮਿਕ ਅਕੀਦਾ ਕੁਝ ਹੋਰ ਸੀ, ਉਹ ਕੁੱਠਾ ਖਾਂਦੇ ਸੀ, ਤੰਬਾਕੂ ਦਾ ਸੇਵਨ ਕਰਦੇ ਸੀ ਪਰ *ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥* ਦੇ ਕਥਨ ਅਨੁਸਾਰ ਉਹ ਬਾਹਰਮੁਖੀ ਧਰਮ ਦੀ ਦੁਨੀਆ ਤੋਂ ਉੱਪਰ ਉੱਠ ਕੇ ਅੰਤਰਮੁਖੀ ਧਰਮ ਪ੍ਰਵੇਸ਼ ਕਰ ਗਏ ਸਨ। ਜਿੱਥੇ *ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ* ਦੀ ਬ੍ਰਹਮ ਅਵਸਥਾ ਬਣ ਚੁੱਕੀ ਸੀ। ਦਰਅਸਲ ਵਿਚ ਭਾਈ ਘਨ੍ਹੱਈਆ ਜੀ ਦੇ ਅੰਤਰਮੁਖੀ ਧਰਮ ਦੇ ਕਿਵਾੜ ਉਸ ਵੇਲੇ ਗੁਰੂ ਕਿਰਪਾ ਨਾਲ ਖੁੱਲ੍ਹ ਗਏ ਸਨ ਜਦੋਂ ਔਰੰਗਜ਼ੇਬ ਦੇ ਜ਼ੁਲਮ ਦਾ ਸਾਹਮਣਾ ਕਰਨ ਤੋਂ ਅਸਮਰਥ ਕਸ਼ਮੀਰੀ ਪੰਡਿਤ ਦੀਨ ਬਣ ਕੇ ਦਇਆ ਦੇ ਸਾਗਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ ਆਪਣੇ ਬਚਾਉ ਅਤੇ ਰੱਖਿਆ ਲਈ ਆਏ ਸਨ। *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ* ਦਾ ਇਲਾਹੀ ਉਪਦੇਸ਼ ਜਗਤ ਨੂੰ ਦੇਣ ਵਾਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਨਿਆਰੇ ਪੰਥ ਵਿਚ ਕਸ਼ਮੀਰੀ ਪੰਡਤਾਂ ਦੇ ਧਾਰਮਿਕ ਚਿੰਨ੍ਹ-ਬੋਦੀ, ਟੋਪੀ, ਤਿਲਕ, ਜਨੇਊ, ਧੋਤੀ ਦਾ ਕੋਈ ਵੀ ਸਥਾਨ ਨਹੀਂ ਅਤੇ ਨਾ ਹੀ ਬੁੱਤ-ਪੂਜਾ, ਵਰਤ, ਟੇਵੇ, ਵਹਿਮਾਂ-ਭਰਮਾਂ ਅਤੇ ਹੋਰ ਕਰਮ-ਕਾਂਡਾਂ ਨਾਲ ਕੋਈ ਵਾਸਤਾ ਸੀ, ਪਰ ਸ੍ਰੀ ਗੁਰੂ ਨਾਨਕ ਸਾਹਿਬ ਦੇ ਘਰ ਦਾ ਬਿਰਦ ਕਿ ਜਿਹੜਾ ਜੀਵ ਉਸ ਦੀ ਸ਼ਰਨ ਆਉਂਦਾ ਹੈ ਉਸ ਨੂੰ ਆਪਣੇ ਗਲ਼ ਨਾਲ ਲਾ ਲੈਂਦਾ ਹੈ:

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥ (ਪੰਨਾ ੫੪੪)*

ਪੰਚਮ ਗੁਰਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਬ੍ਰਹਮ ਗਿਆਨੀ ਦੇ ਸੁਭਾਅ ਅਤੇ ਅਧਿਆਤਮਿਕ ਅਵਸਥਾ ਦਾ ਇਲਾਹੀ ਸ਼ਬਦਾਂ ਰਾਹੀਂ ਖੁਲਾਸਾ ਕੀਤਾ ਹੈ। ਪਿੰਡ ਸੋਦਰਾ ਜ਼ਿਲ੍ਹਾ ਗੁਜ਼ਰਾਂਵਾਲਾ (ਪਾਕਿਸਤਾਨ) ਵਿਖੇ ਭਾਈ ਨੱਥੂ ਰਾਮ ਜੀ ਅਤੇ ਬੀਬੀ ਸੁੰਦਰੀ ਜੀ ਦੇ ਘਰ ਜਨਮੇ ਭਾਈ ਘਨ੍ਹੱਈਆ ਜੀ ਵਿਚ ਬਚਪਨ ਤੋਂ ਹੀ ਪਰਉਪਕਾਰ ਦੇ ਅੰਕੁਰ ਫੁੱਟ ਕੇ ਬਾਹਰ ਆਏ ਸਨ। ਅਮੀਰ ਪਰਵਾਰ ਵਿਚ ਜਨਮੇ ਹੋਣ ਦੇ ਬਾਵਜੂਦ ਆਪ ਜੀ ਨੂੰ ਮਾਇਆ ਦੀ ਖਿੱਚ ਨਹੀਂ ਸੀ ਤੇ ਨਾ ਹੀ ਪਰਵਾਰਕ ਮੋਹ ਦਾ ਲਗਾਓ ਸੀ। ਉਹ ਦੁਨਿਆਵੀ ਮਾਣ ਤੋਂ ਉਪਰਾਮ ਸਨ। ਨਰਮ ਦਿਲ ਹੋਣ ਕਾਰਨ ਆਪ ਜੀ ਕੋਲ ਕਿਸੇ ਦਾ ਦੁੱਖ ਦੇਖਿਆ ਨਹੀਂ ਸੀ ਜਾਂਦਾ। ਗੁਰੂ-ਘਰ ਵਿਚ ਘੋੜਿਆਂ ਦੀ, ਲੰਗਰ ਦੀ, ਪਾਣੀ ਲਿਆਉਣ ਤੇ

ਪਿਆਉਣ ਆਦਿ ਦੀ ਸੇਵਾ ਕਰ ਕੇ ਨਿਮਰਤਾ ਆਪ ਜੀ ਦੇ ਜੀਵਨ ਦਾ ਅਨਿੱਖੜ੍ਵਾਂ ਹਿੱਸਾ ਬਣ ਗਈ ਸੀ। ਭਾਈ ਸਾਹਿਬ ਦੇ ਜੀਵਨ ਨੂੰ ਸਨਮੁਖ ਰੱਖਦੇ ਹੋਏ, ਆਓ ! ਸੁਖਮਨੀ ਸਾਹਿਬ ਦੀ ਅਠਵੀਂ ਅਸਟਪਦੀ ਦੀਆਂ ਕੁਝ ਪਾਵਨ ਪੰਕਤੀਆਂ ਦੇ ਦਰਸ਼ਨ ਕਰੀਏ:

*ਬ੍ਰਹਮ ਗਿਆਨੀ ਸਦਾ ਨਿਰਲੇਪ॥ . . .*
*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥. . .*
*ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ॥*
*ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ॥ . . .*
*ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ॥*
*ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ॥ . . .*
*ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ॥*
*ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥ (ਪੰਨਾ ੨੭੨-੭੩)*

ਬਿਨਾ ਸ਼ੱਕ ਪਰਉਪਕਾਰੀ, ਸਮਦ੍ਰਿਸ਼ਟੀ ਦੇ ਮਾਲਕ, ਮਿੱਠ-ਬੋਲੜੇ, ਸਹਿਣਸ਼ੀਲਤਾ ਦੇ ਧਾਰਨੀ, ਸੰਤੋਖ-ਸਬਰ ਵਾਲੇ ਭਾਈ ਘਨੱਈਆ ਜੀ ਗੁਰਮਤਿ ਦੀ ਕਸਵੱਟੀ 'ਤੇ ਪੂਰਨ ਬ੍ਰਹਮ-ਗਿਆਨੀ ਸਨ।

ਭਾਈ ਘਨੱਈਆ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ-ਪਾਲਕ ਤੇ ਅਨਿੰਨ ਸੇਵਕ ਸਨ। ਉਨ੍ਹਾਂ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਬਾਣੀ ਦਾ ਅਨੂਠਾ ਪ੍ਰਭਾਵ ਸੀ। ਗੁਰਬਾਣੀ ਹੀ ਉਨ੍ਹਾਂ ਦੇ ਜੀਵਨ ਦਾ ਆਧਾਰ ਸੀ। ਸ਼ਬਦ ਦੀ ਕਮਾਈ ਰੂਹ ਦੀ ਖ਼ੁਰਾਕ ਸੀ। ਗੁਰਬਾਣੀ ਨੂੰ ਪੜ੍ਹ ਲੈਣਾ ਅਤੇ ਗੁਰਬਾਣੀ 'ਤੇ ਅਮਲ ਕਰ ਲੈਣਾ, ਦੋਹਾਂ ਵਿਚ ਬਹੁਤ ਫਰਕ ਹੈ। ਜਿਨ੍ਹਾਂ ਨੂੰ ਪ੍ਰਭੂ ਗੁਰਬਾਣੀ ਰਾਹੀਂ ਆਪਣੀ ਪ੍ਰੇਮਾ-ਭਗਤੀ ਬਖ਼ਸ਼ ਦਿੰਦਾ ਹੈ ਉਹ ਮਨੁੱਖ ਸੰਸਾਰ ਵਿਚ ਬਹੁਤ ਘੱਟ ਗਿਣਤੀ ਵਿਚ ਹਨ:

*ਪ੍ਰੇਮ ਭਗਤਿ ਜਿਸੁ ਆਪੇ ਦੇਇ॥ ਜਗ ਮਹਿ ਵਿਰਲੇ ਕੇਈ ਕੇਇ॥ (ਪੰਨਾ ੮੬੭)*

ਭਾਈ ਘਨੱਈਆ ਜੀ ਵਿਰਲੇ ਗੁਰਸਿੱਖਾਂ ਦੀ ਕਤਾਰ ਵਿਚ ਖੜੇ ਇਕ ਆਦਰਸ਼ਕ ਸਿੱਖ ਹਨ। ਗੁਰੂ ਸਾਹਿਬ ਨੇ ਹਿੰਦੂਆਂ ਦੇ ਸੰਨਿਆਸੀ, ਜੋਗੀਆਂ, ਬ੍ਰਹਮਚਾਰੀਆਂ ਆਦਿ ਦਾ ਹਵਾਲਾ ਦਿੰਦੇ ਹੋਏ ਅਤੇ ਨਮਾਜ਼ ਪੜ੍ਹਾਉਣ ਵਾਲੇ ਇਮਾਮ ਦੀ ਗੱਲ ਕਰਦਿਆਂ ਕਿਹਾ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥*

ਗੁਰਬਾਣੀ ਅਨੁਸਾਰ ਜੇ ਹਿਰਦੇ ਵਿਚ ਪੂਰਨ ਜੋਤ ਦਾ ਪ੍ਰਕਾਸ਼ ਹੈ ਤਾਂ ਉਸ ਨੂੰ ਖਾਲਸ ਸਮਝੋ, ਨਹੀਂ ਤਾਂ ਉਸ ਨੂੰ ਨਾ-ਖਾਲਸ (ਅਸ਼ੁੱਧ) ਹੀ ਸਮਝੋ:

*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥ (ਦਸਮ ਗ੍ਰੰਥ)*

ਭਾਈ ਘਨੱਈਆ ਜੀ ਕੇਵਲ ਇਕ ਰੱਬ ਦੀ ਭਗਤੀ ਕਰਦੇ-ਕਰਦੇ ਇਹ ਪ੍ਰਚਲਿਤ ਕਰ ਗਏ:

*ਖ਼ਾਲਸਾ ਬੰਦਗੀ ਕਰੇ ਇੱਕ ਰੱਬ ਦੀ, ਖ਼ਾਲਸਾ ਸੇਵਾ ਕਰੇ ਸਭ ਦੀ।*

ਇਤਨਾ ਹੀ ਨਹੀਂ ਭਾਈ ਸਾਹਿਬ ਦੇ ਜੀਵਨ ਉੱਤੇ ਭਾਈ ਨੰਦ ਲਾਲ ਜੀ (ਤਨਖਾਹਨਾਮਾ) ਦੀ ਇਹ ਵੀ ਪੰਕਤੀ ਢੁੱਕਦੀ ਹੈ:

*ਖ਼ਾਲਸਾ ਸੋ ਪਰਦ੍ਰਿਸ਼ਟਿ ਤਿਆਗੇ। ਖ਼ਾਲਸਾ ਸੋਇ ਨਾਮ ਰਤਿ ਲਾਗੇ।*

ਭਾਈ ਨੰਦ ਲਾਲ ਜੀ ਅਨੁਸਾਰ ਵਾਹਿਗੁਰੂ ਦੀ ਲੋਕਾਈ ਦੀ ਸੇਵਾ ਕਰਨਾ ਬਹੁਤ ਜ਼ਰੂਰੀ ਹੈ, ਲੋਕਾਈ ਨੂੰ ਦੁਖ ਨਹੀਂ ਦੇਣਾ ਚਾਹੀਦਾ, ਪਰ ਜੇ ਕੋਈ ਇਸ ਤਰ੍ਹਾਂ ਕਰਦਾ ਹੈ ਤਾਂ ਵਾਹਿਗੁਰੂ ਕ੍ਰੋਧਵਾਨ ਹੁੰਦਾ ਹੈ:

*ਖ਼ਲਕ ਖ਼ਾਲਿਕ ਕੀ ਜਾਨ ਕੈ, ਖ਼ਲਕ ਦੁਖਾਵੈ ਨਾਹਿ॥*
*ਖ਼ਲਕ ਦੁਖੈ ਜੋ ਨੰਦ ਜੀ, ਖ਼ਾਲਿਕ ਕੋਪੈ ਤਾਹਿ॥*

ਸਪਸ਼ਟ ਹੈ ਕਿ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਦਰ ਦੇ ਪਾਤਰ ਭਾਈ ਘਨੱ੍ਹਈਆ ਜੀ ਦੀ ਸ਼ਖ਼ਸੀਅਤ ਵਿਚ ਖਾਲਸਈ ਰੰਗ ਭਰਿਆ ਹੋਇਆ ਸੀ।

ਸਬਰ, ਸੰਤੋਖ, ਸਹਿਜ, ਸਮਦ੍ਰਿਸ਼ਟੀ ਅਤੇ ਗੁਰਬਾਣੀ ਦੀ ਰੋਸ਼ਨੀ ਵਿਚ ਜੇ ਸਫਲ ਅਤੇ ਅਸਫਲ ਸੇਵਕ ਦੀ ਪਹਿਚਾਣ ਕਰਨੀ ਹੋਵੇ ਤਾਂ ਸਭ ਤੋਂ ਪਹਿਲਾਂ ਗੁਰਬਾਣੀ ਅਨੁਸਾਰ ਸੇਵਾ ਦਾ ਅਰਥ ਸਮਝਣਾ ਜ਼ਰੂਰੀ ਹੋਵੇਗਾ:

*-ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ॥ (ਪੰਨਾ ੮੮)*
*-ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ॥ (ਪੰਨਾ ੫੫੨)*
*-ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ ॥ (ਪੰਨਾ ੪੫)*
*-ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥ (ਪੰਨਾ ੬੪੯)*

ਭਾਵ— ਸਤਿਗੁਰ ਦੀ ਸੇਵਾ ਬਹੁਤ ਔਖੀ ਹੈ ਅਤੇ ਬਗੈਰ ਸਤਿਗੁਰ ਦੀ ਮਿਹਰ ਦੇ ਇਹ ਕੀਤੀ ਵੀ ਨਹੀਂ ਜਾ ਸਕਦੀ। ਇਸ ਦੇ ਲਈ ਤਾਂ ਸਿਰ ਵੀ ਦੇਣਾ ਪੈ ਸਕਦਾ ਹੈ। ਗੁਰਬਾਣੀ ਅਨੁਸਾਰ ਅਸਫਲ ਸੇਵਕ ਉਹ ਹੈ ਜੋ ਮਾਲਕ ਦੀ ਨੌਕਰੀ ਵੀ ਕਰੇ ਅਤੇ ਨਾਲ-ਨਾਲ ਹੰਕਾਰ ਕਰ ਕੇ ਝਗੜਾ ਵੀ ਕਰੇ; ਐਸਾ ਨੌਕਰ ਬਾਤਾਂ ਵੀ ਫਾਲਤੂ ਦੀਆਂ ਕਰੇ ਤਾਂ ਉਹ ਮਾਲਕ ਦੀ ਖੁਸ਼ੀ ਪ੍ਰਾਪਤ ਨਹੀਂ ਕਰ ਸਕਦਾ:

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥ (ਪੰਨਾ ੪੭੪)*

ਇਸ ਦੇ ਉਲਟ ਸਫਲ ਸੇਵਕ ਉਹ ਹੈ ਜੋ ਆਪਣਾ ਆਪ ਮਿਟਾ ਕੇ ਮਾਲਕ ਦੀ ਸੇਵਾ ਕਰੇ ਤਾਂ ਹੀ ਉਸ ਨੂੰ ਵਾਹਿਗੁਰੂ ਦੇ ਦਰ ਤੋਂ ਕੁਝ ਆਦਰ ਮਿਲਦਾ ਹੈ ਅਤੇ ਉਹ ਰੱਬ ਦੇ ਦਰ 'ਤੇ ਕਬੂਲ ਹੁੰਦਾ ਹੈ:

*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥ (ਪੰਨਾ ੪੭੪)*

ਸਪਸ਼ਟ ਹੈ ਕਿ ਭਾਈ ਘਨੱ੍ਹਈਆ ਜੀ ਦੀ ਸ਼ਖ਼ਸੀਅਤ ਵਿਚ ਗੁਰਬਾਣੀ ਦੀ ਕਸਵੱਟੀ ਅਨੁਸਾਰ ਸਫਲ ਸੇਵਕ ਦਾ ਗੁਣ ਵੀ ਮੌਜੂਦ ਸੀ। ਆਪ ਜੀ ਸਾਰੇ ਸੰਸਾਰ ਲਈ ਇਕ ਆਦਰਸ਼ ਹਨ। ਅੱਜ ਸਮੇਂ ਦੀ ਲੋੜ ਹੈ ਕਿ ਭਾਈ ਘਨੱ੍ਹਈਆ ਜੀ ਦੇ ਸੇਵਾ, ਸਿਮਰਨ ਅਤੇ ਮਾਨਵਤਾ ਲਈ ਪਿਆਰ ਦੇ ਸੁਨੇਹੇ ਨੂੰ ਸਾਰੀ ਮਨੁੱਖਤਾ ਵਿਚ ਫੈਲਾਇਆ ਜਾਵੇ। ■

# ਸੇਵਾ ਦੇ ਪੁੰਨ ਤੋਂ ਉੱਭਰੇ ਸਿੱਖੀ ਦੇ ਨਾਇਕ : ਭਾਈ ਘਨ੍ਹੱਈਆ ਜੀ

*-ਡਾ. ਸਤਿੰਦਰਪਾਲ ਸਿੰਘ**

ਸਿੱਖ ਧਰਮ ਸੰਸਾਰ ਦਾ ਪਹਿਲਾ ਧਰਮ ਸੀ ਜਿਸ ਨੇ ਸੇਵਾ ਦੀ ਉੱਚੀ ਮਹੱਤਤਾ ਸਵੀਕਾਰ ਕੀਤੀ *ਸਤਿਗੁਰੁ ਸੇਵਿਐ ਵਡੀ ਵਡਿਆਈ* ਸੇਵਾ ਨੂੰ ਨਿਵੇਕਲੀ ਦ੍ਰਿਸ਼ਟੀ ਨਾਲ ਵੇਖਦਿਆਂ ਇਸ ਨੂੰ ਭਗਤੀ ਦਾ ਮਾਰਗ ਤੇ ਸਭ ਤੋਂ ਕਠਿਨ ਤਪ ਮੰਨਿਆ ਗਿਆ ਹੈ, ਜਿਸ ਨੂੰ ਪ੍ਰਾਪਤ ਕਰਨ 'ਚ ਕੋਈ ਵਿਰਲਾ ਹੀ ਸਫਲ ਹੁੰਦਾ ਹੈ *ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ* ਗੁਰੂ ਨਾਨਕ ਸਾਹਿਬ ਨੇ ਸੇਵਾ ਲਈ ਮਨ ਦੀ ਅਵਸਥਾ ਤਿਆਰ ਕਰਨ ਦੀ ਪ੍ਰੇਰਨਾ ਕੀਤੀ। ਗੁਰੂ ਸਾਹਿਬ ਨੇ ਹੁਕਮ ਕੀਤਾ ਕਿ ਪਰਮਾਤਮਾ ਦੇ ਹੁਕਮ ਅੰਦਰ ਰਹਿਣ ਦੀ ਜਾਚ ਸਿੱਖੇ *ਜੋ ਤਿਨਿ ਕੀਆ ਸੋ ਸਚੁ ਥੀਆ* ਗੁਰੂ ਸਾਹਿਬ ਦਾ ਦੂਜਾ ਹੁਕਮ ਨਾਮ ਦੀ ਮਹਿਮਾ ਧਾਰਨ ਕਰਨ ਲਈ ਸੀ *ਅੰਮ੍ਰਿਤ ਨਾਮੁ ਸਤਿਗੁਰਿ ਦੀਆ* ਨਾਮ ਮਨ ਦੀ ਦੁਬਿਧਾ ਦੂਰ ਕਰਦਾ ਹੈ 'ਤੇ ਪਰਮਾਤਮਾ ਤੇ ਭਰੋਸਾ ਟਿਕਾਉਣ ਵਾਲਾ ਸੀ। ਨਾਮ ਜਪਦਿਆਂ-ਜਪਦਿਆਂ ਪਰਮਾਤਮਾ ਨਾਲ ਅਨਤੁੱਟ ਪ੍ਰੀਤ ਪੈਦਾ ਹੋ ਜਾਂਦੀ ਹੈ *ਅਨਦਿਨੁ ਨਾਲਿ ਪਿਆਰੇ ਸੰਗੁ* ਮਨ ਅੰਦਰ ਸਦਾ ਲਈ ਹਰਿ ਦੀ ਸ਼ਰਨ 'ਚ ਵੱਸ ਜਾਣ ਦੀ ਕਾਮਨਾ ਜਨਮ ਲੈਂਦੀ ਹੈ ਨਾਮ ਦਾ ਅਦੁੱਤੀ ਰਸ ਮਨੁੱਖ ਲਈ ਸੰਸਾਰ ਦਾ ਸਭ ਤੋਂ ਬੇਸ਼ਕੀਮਤੀ ਧਨ ਬਣ ਜਾਂਦਾ ਹੈ। ਮਨੁੱਖ ਦੀ ਸੋਚ ਤੇ ਉਸ ਦੇ ਕਰਮ ਸੱਚ ਨਾਲ ਭਰਪੂਰ ਹੁੰਦੇ ਹਨ। ਗੁਰੂ ਸ਼ਬਦ ਰਾਹੀਂ ਉਹ ਪਰਮਾਤਮਾ ਦੀ ਸ਼ਰਨ ਪਾ ਲੈਂਦਾ ਹੈ। ਇਸ ਤਰ੍ਹਾਂ ਉਹ ਆਪ ਵੀ ਜੀਵਨ ਮੁਕਤ ਹੋ ਜਾਂਦਾ ਹੈ ਤੇ ਸਮਾਜ ਦਾ ਹਿੱਤ ਵੀ ਕਰਦਾ ਹੈ *ਆਪਿ ਤਰੈ ਸੰਗਤਿ ਕੁਲ ਤਾਰੈ* ਅਜਿਹੀ ਅੰਤਰ ਅਵਸਥਾ ਵਾਲਾ ਮਨੁੱਖ ਹੀ ਪਰਮਾਤਮਾ ਦੀ ਵਡਿਆਈ ਤੇ ਹੁਕਮ ਨੂੰ ਪਛਾਣਨ 'ਚ ਸਮਰਥ ਹੁੰਦਾ ਹੈ ਤੇ ਵਾਹਿਗੁਰੂ ਦੀ ਸੇਵਾ ਯੋਗ ਬਣਦਾ ਹੈ *ਸਤਿਗੁਰੁ ਸੇਵਿ ਤਤੁ ਵੀਚਾਰੈ* ਭਾਈ ਗੁਰਦਾਸ ਜੀ ਨੇ ਇਸ ਅਵਸਥਾ ਨੂੰ ਮਿਸਾਲ ਦੇ ਕੇ ਸਮਝਾਇਆ ਹੈ ਕਿ ਮਨੁੱਖ ਦੀ ਅਵਸਥਾ ਬਿਰਖ ਵਾਂਗੂੰ ਬਣ ਜਾਏ ਜੋ ਸਿਰ ਥੱਲੇ ਨੂੰ ਕਰ ਕੇ ਪੈਦਾ ਹੁੰਦਾ ਹੈ। ਮਨੁੱਖ ਆਪਣੇ ਵਿਕਾਰਾਂ ਨੂੰ ਜ਼ਮੀਨ ਅੰਦਰ ਦਫਨ ਕਰ ਦੇਵੇ ਤੇ ਆਪਣੀਆ ਨੇਕੀਆਂ, ਗੁਣਾਂ ਨੂੰ ਉੱਪਰ ਰੱਖੇ, ਉਹ ਬਿਰਖ ਦੀ ਤਰ੍ਹਾਂ ਹੀ ਪਰਮਾਤਮਾ ਦੇ ਭਰੋਸੇ 'ਤੇ ਅਡੋਲ ਤੇ ਨਿਮਰਤਾ 'ਚ ਰਹੇ। ਮਨੁੱਖ ਦੀ ਬਿਰਤੀ ਉਸ ਬਿਰਖ ਜਿਹੀ ਹੋ ਜਾਵੇ ਜੋ ਵੱਟੇ ਮਾਰਨ ਵਾਲਿਆਂ ਨੂੰ ਵੀ ਮਿੱਠੇ ਫਲ ਦਿੰਦਾ ਹੈ। ਬਿਰਖ ਦੀ ਲੱਕੜ ਨੂੰ ਆਰੇ 'ਤੇ ਕੱਟ ਕੇ ਲੋਕਾਂ ਨੂੰ ਪਾਰ ਉਤਾਰਨ ਲਈ ਬੇੜੀ ਬਣਾਈ ਜਾਂਦੀ ਹੈ, ਮਨੁੱਖ ਆਪਾ ਵਾਰ ਕੇ ਵੀ ਲੋਕਾਂ ਦੇ ਕੰਮ ਆਵੇ। ਲੱਕੜ ਦੀ ਬੇੜੀ

**E-1716, Rajaji Puram, Lucknow-226017. M: +9194159-60533*

ਉਸ ਤਰਖਾਣ ਨੂੰ ਵੀ ਨਦੀ ਪਾਰ ਕਰਾਉਂਦੀ ਹੈ ਜਿਸ ਨੇ ਉਸ ਨੂੰ ਆਰੇ ਨਾਲ ਕੱਟਿਆ ਹੁੰਦਾ ਹੈ। ਭਾਈ ਗੁਰਦਾਸ ਜੀ ਨੇ ਕਿਹਾ ਕਿ ਪਰਮਾਤਮਾ ਦੀ ਸ਼ਰਨ ਬਿਨਾ ਸੇਵਾ ਨਿਰੀਆਂ ਗੱਲਾਂ ਹਾਸਿਆਂ ਨਾਲ ਨਹੀਂ ਮਿਲਦੀ *ਵਿਣੁ ਸੇਵਾ ਦੋਹਾਗਣੀ ਪਿਰੁ ਮਿਲੈ ਨ ਹਾਸੈ* ਸੇਵਾ ਕੋਈ ਮਨ-ਪਰਚਾਵਾ ਨਹੀਂ, ਬਿਰਖ ਵਾਂਗੂੰ ਸਿਰ (ਹੰਕਾਰ, ਵਿਕਾਰ) ਮੇਟ ਕੇ ਗੁਣਾਂ ਦੀ ਟੇਕ 'ਤੇ ਜੀਵਨ ਜੀਉਣਾ ਹੈ। ਤਨ, ਮਨ ਪਰਮਾਤਮਾ ਦੇ ਚਰਨਾਂ 'ਚ ਅਰਪਣ ਕਰ ਦੇਣ ਤੋਂ ਬਾਅਦ ਸਹਿਜਤਾ ਤੇ ਨਿਰਲੇਪਤਾ ਦਾ ਬਲ ਪੈਦਾ ਹੁੰਦਾ ਹੈ, ਇਹ ਬਲ ਹੀ ਆਰੇ 'ਤੇ ਤਨ ਵੀ ਚਿਰਾਉਣ 'ਚ ਅਨੰਦ ਮਾਣਦਾ ਹੈ ਤੇ ਤਨ ਚੀਰਨ ਵਾਲੇ ਦੀ ਵੀ ਮਦਦ ਲਈ ਉੱਠ ਖੜਾ ਹੁੰਦਾ ਹੈ। ਭਾਈ ਘਨੱ੍ਹਈਆ ਜੀ ਨੇ ਆਪਣੇ ਸਿਦਕ ਤੇ ਸੇਵਾ ਨਾਲ ਇਸ ਗੁਰ-ਵੀਚਾਰ ਨੂੰ ਪ੍ਰਤੱਖ ਕਰ ਵਿਖਾਇਆ। ਭਾਈ ਘਨੱ੍ਹਈਆ ਜੀ ਦੀ ਮਿਸਾਲ ਲਾਸਾਨੀ ਤੇ ਵਿਸਮਾਦ ਪੈਦਾ ਕਰਨ ਵਾਲੀ ਹੈ ਕਿ ਕਿਵੇਂ ਗੁਰ ਸ਼ਬਦ ਦਾ ਇੱਕ-ਇੱਕ ਅੱਖਰ ਸੱਚ 'ਚ ਬਦਲਦਾ ਹੈ।

ਭਾਈ ਘਨੱ੍ਹਈਆ ਜੀ ਦਾ ਜਨਮ ਵਜ਼ੀਰਾਬਾਦ (ਪਾਕਿਸਤਾਨ) ਦੇ ਪਿੰਡ ਸੋਦਰਾ ਵਿਚ ਸੰਨ ੧੬੪੭ 'ਚ ਹੋਇਆ ਸੀ। ਆਪ ਦੇ ਪਿਤਾ ਇਕ ਧਨਵਾਨ ਵਪਾਰੀ ਸਨ। ਧਾਰਮਿਕ ਬਿਰਤੀ ਹੋਣ ਕਾਰਨ ਜਵਾਨੀ 'ਚ ਹੀ ਘਰ ਛੱਡ ਕੇ ਭਾਈ ਘਨੱ੍ਹਈਆ ਜੀ ਸਾਧੂ-ਸੰਤਾਂ ਦੀ ਸੰਗਤ ਕਰਨ ਲੱਗ ਪਏ। ਉਹ ਥਾਂ-ਥਾਂ ਫਿਰਦੇ ਰਹੇ, ਪਰ ਮਨ ਨੂੰ ਸ਼ਾਂਤੀ ਪ੍ਰਾਪਤ ਨਾ ਹੋਈ। ਇੱਕ ਗੁਰਸਿੱਖ ਦੇ ਪ੍ਰੇਰਨ 'ਤੇ ਆਪ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਦਰਬਾਰ 'ਚ ਸ੍ਰੀ ਅਨੰਦਪੁਰ ਸਾਹਿਬ ਜਾ ਪੁੱਜੇ ਤੇ ਗੁਰੂ ਦੇ ਹੋ ਗਏ। ਸਿਰ ਜ਼ਮੀਨ ਦੇ ਅੰਦਰ ਤੇ ਟਾਹਣੀਆਂ ਉੱਪਰ ਵੱਲ ਵਧਣ ਲੱਗ ਪਈਆਂ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਭਾਈ ਘਨੱ੍ਹਈਆ ਜੀ ਨੂੰ ਜਲ ਦੀ ਸੇਵਾ 'ਤੇ ਲਾਇਆ।

ਜਿਵੇਂ ਗੁਰੂ ਦਾ ਹੁਕਮ ਹੁੰਦਾ ਰਿਹਾ, ਗੁਰੂ ਨੂੰ ਭਾਉਂਦਾ ਰਿਹਾ ਭਾਈ ਘਨੱ੍ਹਈਆ ਜੀ ਜਲ ਦੀ ਸੇਵਾ ਕਰਦੇ ਰਹੇ। ਗੁਰੂ ਦੇ ਹੁਕਮ ਤੇ ਗੁਰੂ ਦੀ ਪ੍ਰੀਤ ਅੰਦਰ ਰਹਿਣਾ ਸਿੱਖ ਲਿਆ। ਇਸ ਭਰੋਸੇ ਤੇ ਪ੍ਰੀਤ ਨੂੰ ਦ੍ਰਿੜ੍ਹ ਕਰਨ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਕਈ ਵਾਰ ਭਾਈ ਸਾਹਿਬ ਦੀ ਪ੍ਰੀਖਿਆ ਲਈ ਤੇ ਉਨ੍ਹਾਂ ਦੁਆਰਾ ਲਿਆਂਦਾ ਜਲ ਬਿਨਾ ਕਿਸੇ ਕਾਰਨ ਜ਼ਮੀਨ 'ਤੇ ਰੋੜ੍ਹ ਦਿੱਤਾ। ਭਾਈ ਸਾਹਿਬ ਦੀ ਸਹਿਜਤਾ 'ਤੇ ਸ਼ਰਧਾ 'ਤੇ ਇਸ ਦਾ ਕੋਈ ਅਸਰ ਨਹੀਂ ਹੋਇਆ। ਪੂਰੇ ਚਾਉ ਨਾਲ ਉਹ ਜਲ ਦੀ ਸੇਵਾ ਨਿਭਾਉਂਦੇ ਰਹੇ। ਮਨ ਦਾ ਸੰਕਲਪ ਸੇਵਾ ਦਾ ਸਭ ਤੋਂ ਵੱਡਾ ਅਸਤ੍ਰ ਹੈ:

*ਮਨਸਾ ਏਕ ਮਾਨਿ ਹਾਂ॥ ਗੁਰ ਸਿਉ ਨੇਤ ਧਿਆਨਿ ਹਾਂ॥*
*ਦ੍ਰਿੜੁ ਸੰਤ ਮੰਤ ਗਿਆਨਿ ਹਾਂ॥ ਸੇਵਾ ਗੁਰ ਚਰਾਨਿ ਹਾਂ॥*
*ਤਉ ਮਿਲੀਐ ਗੁਰ ਕ੍ਰਿਪਾਨਿ ਮੇਰੇ ਮਨਾ॥* *(ਪੰਨਾ ੪੦੯)*

ਸੇਵਾ ਦੇ ਮਾਰਗ 'ਤੇ ਚੱਲ ਕੇ ਪਰਮਾਤਮਾ ਦੀ ਮਿਹਰ ਪ੍ਰਾਪਤ ਕਰਨ ਲਈ ਮਨ ਅੰਦਰ ਦ੍ਰਿੜ੍ਹ ਨਿਸ਼ਚੇ ਦੀ ਲੋੜ ਹੁੰਦੀ ਹੈ। ਮਨ ਜੀਵਨ ਦੇ ਮਨੋਰਥ ਨੂੰ ਹਾਸਲ ਕਰਨ

ਲਈ ਪੂਰਨ ਤੌਰ 'ਤੇ ਇਕਾਗਰ ਤੇ ਸਮਰਪਿਤ ਹੋਵੇ। ਇਸ ਲਈ ਸਾਰੇ ਸੰਸਾਰਕ ਬੰਧਨ, ਵਿਕਾਰ ਤੇ ਹਉਮੈਂ ਦੇ ਮੋਹ ਨੂੰ ਤਿਆਗ ਕੇ ਨਿਰਲੇਪ ਤੇ ਉਦਾਸ ਹੋਣਾ ਪੈਂਦਾ ਹੈ। ਇਹ ਉਦਾਸੀ ਪਰਮਾਤਮਾ ਨਾਲ ਮਨ ਜੋੜਨ ਲਈ ਹੁੰਦੀ ਹੈ। ਬਾਹਰਲੇ ਬੰਧਨ ਟੁੱਟਦੇ ਹਨ ਤਾਂ ਹੀ ਅੰਤਰ ਜੁੜਦਾ ਹੈ। ਸੰਸਾਰਕ ਤੌਰ 'ਤੇ ਉਦਾਸ ਹੋਣ ਤੋਂ ਬਾਅਦ ਹੀ ਪਰਮਾਤਮਾ ਦੇ ਪ੍ਰੇਮ ਦਾ ਵਿਗਾਸ ਪੈਦਾ ਹੁੰਦਾ ਹੈ। ਸੇਵਾ ਵਿਕਾਰਾਂ, ਸੰਸਾਰਕ ਮਾਇਆ ਮੋਹ ਤੋਂ ਨਿੱਖੜੇ ਤੇ ਪਰਮਾਤਮਾ ਨਾਲ ਜੁੜੇ ਮਨ ਦਾ ਉੱਦਮ ਹੈ। ਭਾਈ ਘਨ੍ਹੱਈਆ ਜੀ ਨੇ ਇਸ ਅਵਸਥਾ ਨੂੰ ਆਪਣੇ ਸੰਕਲਪ ਤੇ ਗੁਰੂ ਕਿਰਪਾ ਨਾਲ ਚੰਦ ਮਹੀਨਿਆਂ 'ਚ ਹੀ ਪ੍ਰਾਪਤ ਕਰ ਲਿਆ ਸੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਭਾਈ ਸਾਹਿਬ ਦੀ ਸੇਵਾ ਬਿਰਤੀ ਨੂੰ ਪ੍ਰਵਾਨ ਕਰਦਿਆਂ ਪ੍ਰਸੰਨ ਹੋ ਕੇ ਹੁਕਮ ਦਿੱਤਾ ਕਿ ਉਹ ਹੋਰਨਾਂ ਲੋਕਾਂ ਨੂੰ ਵੀ ਇਸ ਮਾਰਗ 'ਤੇ ਚੱਲਣ ਲਈ ਪ੍ਰੇਰਨਾ ਕਰਨ। ਅੰਤਰਜਾਮੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਭਾਈ ਜੀ ਦੇ ਮਨ ਦੇ ਸੱਚ ਨੂੰ ਸਨਮਾਨ ਦਿੱਤਾ:

*ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ॥*
*ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ॥ (ਪੰਨਾ ੧੪੦)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਹੁਕਮ ਮੰਨ ਕੇ ਭਾਈ ਘਨ੍ਹੱਈਆ ਜੀ ਨੇ ਲਾਹੌਰ-ਪਿਸ਼ਾਵਰ ਮਾਰਗ 'ਤੇ ਜ਼ਿਲ੍ਹਾ ਅਟਕ ਦੇ ਨੇੜ੍ਹੇ (ਵਰਤਮਾਨ ਪਾਕਿਸਤਾਨ 'ਚ) ਦੇ ਪਿੰਡ ਕਵਾਹ (ਕਵੇਹ) ਵਿਚ ਇਕ ਧਰਮਸਾਲ ਸਥਾਪਿਤ ਕੀਤੀ। ਇਹ ਧਰਮਸਾਲ ਸੇਵਾ ਤੇ ਸਿਮਰਨ ਦੀ ਅਦੁੱਤੀ ਮਿਸਾਲ ਬਣ ਗਈ, ਇੱਥੇ ਗੁਰਬਾਣੀ ਦੇ ਪ੍ਰਵਾਹ ਚੱਲਦੇ, ਸ਼ਬਦ ਕੀਰਤਨ ਤੇ ਕਥਾ ਹੁੰਦੀ, ਨਾਮ ਸਿਮਰਨ ਹੁੰਦਾ, ਸ਼ਬਦ ਪ੍ਰਵਾਹ ਦੇ ਨਾਲ ਹੀ ਸੇਵਾ ਦਾ ਪ੍ਰਵਾਹ ਵੀ ਚੱਲਦਾ ਰਹਿੰਦਾ। ਮੁੱਖ ਤੌਰ 'ਤੇ ਜਲ ਦੀ ਸੇਵਾ ਦੇ ਨਾਲ ਹੀ ਯਾਤਰੀਆਂ ਲਈ ਲੰਗਰ ਦਾ ਪ੍ਰਬੰਧ ਵੀ ਕੀਤਾ ਜਾਂਦਾ। ਭਾਈ ਜੀ ਦੀ ਧਰਮਸਾਲ ਵਪਾਰਕ ਮਹੱਤਤਾ ਦੇ ਮਾਰਗ 'ਤੇ ਹੋਣ ਕਾਰਨ ਛੇਤੀ ਹੀ ਲੋੜਵੰਦਾਂ ਦੇ ਵਿਸ਼ਰਾਮ ਤੇ ਠਹਿਰਨ ਦਾ ਮੁੱਖ ਕੇਂਦਰ ਬਣ ਗਿਆ। ਭਾਈ ਘਨ੍ਹੱਈਆ ਜੀ ਗੁਰੂ ਤੋਂ ਦੂਰ ਹੋ ਕੇ ਵੀ ਮਨੋਂ ਗੁਰੂ ਦੀ ਨੇੜ੍ਹਤਾ ਤੇ ਬਖ਼ਸ਼ਿਸ਼ ਮਾਣ ਰਹੇ ਸਨ। ਗੁਰੂ ਨੂੰ ਸਦਾ ਹਾਜ਼ਰ-ਨਾਜ਼ਰ ਮੰਨ ਕੇ ਜੀਵਨ ਜੀਉਣਾ ਗੁਰਸਿੱਖ ਦੀ ਉੱਤਮ ਅਵਸਥਾ ਹੈ ਜੋ ਕਠਿਨ ਸਾਧਨਾ ਨਾਲ ਬਣਦੀ ਹੈ। ਇਸ ਵਿਸ਼ਵਾਸ ਤੇ ਭਾਵਨਾ ਬਿਨਾ ਕੀਤੇ ਸਾਰੇ ਕਰਮ ਨਿਹਫਲ ਹੁੰਦੇ ਹਨ। ਭਾਈ ਘਨ੍ਹੱਈਆ ਜੀ ਅੰਦਰ ਜੋ ਭਾਵਨਾ ਸ੍ਰੀ ਅਨੰਦਪੁਰ ਸਾਹਿਬ ਬਣੀ ਸੀ ਉਹ ਕਵਾਹ ਆ ਕੇ ਉਸ ਤੋਂ ਵੀ ਵੱਧ ਨਿਖਰ ਗਈ। ਸੇਵਾ ਬਿਰਤੀ ਦਾ ਇਹੋ ਵੱਡਾ ਰਹੱਸ ਹੈ ਜੋ ਭਾਈ ਸਾਹਿਬ ਨੂੰ ਸਮਝ ਆ ਗਿਆ ਸੀ:

*ਅਦਿਸਟੁ ਦਿਸੈ ਤਾ ਕਹਿਆ ਜਾਇ॥ ਬਿਨੁ ਦੇਖੇ ਕਹਣਾ ਬਿਰਥਾ ਜਾਇ॥*
*ਗੁਰਮੁਖਿ ਦੀਸੈ ਸਹਜਿ ਸੁਭਾਇ॥ ਸੇਵਾ ਸੁਰਤਿ ਏਕ ਲਿਵ ਲਾਇ॥ (ਪੰਨਾ ੨੨੨)*

ਪਰਮਾਤਮਾ ਨਾਲ ਲਿਵ ਤਾਂ ਹੀ ਲੱਗਦੀ ਹੈ ਜੇ ਪਰਮਾਤਮਾ ਦੀ ਪ੍ਰਤੀਤਿ ਅੰਤਰ-

ਚੇਤਨਾ ਦਾ ਹਿੱਸਾ ਬਣ ਜਾਏ, ਪਰਮਾਤਮਾ ਨਾਲ ਸਹਿਜਤਾ ਭਰਿਆ ਸੰਬੰਧ ਬਣ ਜਾਏ। ਸੰਸਾਰਕ ਰਿਸ਼ਤੇ ਵਿਖਾਈ ਦਿੰਦੇ ਹਨ ਤੇ ਮਨ ਅੰਦਰ ਸੁਭਾਵਕ ਪ੍ਰੇਮ ਪੈਦਾ ਹੋ ਜਾਂਦਾ ਹੈ। ਨੇੜ੍ਹਤਾ ਦੇ ਰਿਸ਼ਤਿਆਂ ਨੂੰ ਵੇਖਣ ਤੇ ਸਮਝਣ ਲਈ ਕੋਈ ਖਾਸ ਜਤਨ ਨਹੀਂ ਕਰਨਾ ਪੈਂਦਾ। ਅਜਿਹਾ ਸੰਬੰਧੀ ਸਰੀਰਕ ਰੂਪ 'ਚ ਸਾਹਮਣੇ ਨਾ ਹੁੰਦਿਆਂ ਵੀ ਆਪਣੀ ਹੋਂਦ ਦਾ ਅਹਿਸਾਸ ਕਰਾਉਂਦਾ ਰਹਿੰਦਾ ਹੈ। ਉਹ ਸਾਹਮਣੇ ਹੋਵੇ ਜਾਂ ਨਾ ਹੋਵੇ ਉਸ ਲਈ ਮਨ ਅੰਦਰ ਪ੍ਰੇਮ ਦਾ ਇੱਕੋ ਦਰਜਾ ਬਣਿਆ ਰਹਿੰਦਾ ਹੈ, ਘੱਟ-ਵੱਧ ਨਹੀਂ ਹੁੰਦਾ। ਸੇਵਾ ਉਹੀ ਸਫਲ ਹੈ ਜੋ ਪਰਮਾਤਮਾ ਦੀ ਪ੍ਰਤੀਤਿ ਤੇ ਪ੍ਰੀਤਿ ਅੰਦਰ ਸਹਿਜ ਰਹਿ ਕੇ ਕੀਤੀ ਜਾਵੇ। ਗੁਰੂ ਸਾਹਿਬਾਨ ਦੀ ਪ੍ਰੇਰਨਾ ਤੇ ਪ੍ਰੀਤਿ ਮਨ 'ਚ ਵਸਾ ਕੇ ਗੁਰਸਿੱਖ ਉਹ ਸਾਰੇ ਛੋਟੇ ਮੰਨੇ ਜਾਣ ਵਾਲੇ ਕੰਮ ਵੀ ਪੂਰਨ ਸ਼ਰਧਾ ਤੇ ਉਮੰਗ ਨਾਲ ਕਰਨ ਲੱਗ ਪਏ, ਜੋ ਸਮਾਜ ਅੰਦਰ ਕਥਿਤ ਰੂਪ ਸਭ ਤੋਂ ਨੀਚ ਮੰਨੇ ਜਾਣ ਵਾਲੇ ਤਬਕਿਆਂ ਦੇ ਲੋਕਾਂ ਕੋਲੋਂ ਕਰਵਾਇਆ ਜਾਂਦਾ ਸੀ। ਜਲ ਦੇ ਮਟਕੇ ਢੋਣਾ, ਜੂਠੇ ਭਾਂਡੇ ਮਾਂਜਣੇ, ਸਾਫ਼-ਸਫਾਈ ਕਰਨਾ, ਵਸਤਰ ਧੋਣੇ ਆਦਿਕ ਕਾਰਜਾਂ ਤੋਂ ਉੱਚਾ ਮੰਨਿਆ ਜਾਣ ਵਾਲਾ ਸਮਾਜ ਦੂਰ ਰਹਿੰਦਾ ਸੀ। ਗੁਰਬਾਣੀ ਨੇ ਪਰਮਾਤਮਾ ਤੇ ਪਰਮਾਤਮਾ ਦੇ ਸੇਵਕਾਂ ਨੂੰ ਉੱਤਮ ਮੰਨਣ ਦੀ ਦ੍ਰਿਸ਼ਟੀ ਬਖਸ਼ੀ *ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ*ਅਨੰਦ ਨਿਮਰਤਾ ਤੇ ਮਾਇਆ ਤੋਂ ਉਦਾਸ ਹੋ ਪਰਮਾਤਮਾ ਨਾਲ ਪ੍ਰੀਤ ਜੋੜਨ 'ਚ ਹੈ ਉਸ ਸਮਾਜਿਕ ਮਾਣ-ਸਨਮਾਨ ਵਿਚ ਨਹੀਂ ਜੋ ਮਾਇਆ ਕਾਰਨ ਮਿਲ ਰਿਹਾ ਹੈ। ਮਾਇਆ ਦਾ ਮਾਣ ਅੰਤ 'ਚ ਦੁਖਦਾਈ ਸਾਬਤ ਹੁੰਦਾ ਹੈ। ਮਨ ਦਾ ਸੰਤੋਖ ਪਰਮਾਤਮਾ ਦੀ ਸੇਵਾ ਤੋਂ ਮਿਲਦਾ ਹੈ:

*ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥*
*ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ॥* *(ਪੰਨਾ ੭੪੫)*

ਭਾਈ ਘਨੱਈਆ ਜੀ ਨੇ ਵਪਾਰ ਤਿਆਗ ਦਿੱਤਾ, ਮਾਇਆ ਤੋਂ ਉਦਾਸ ਹੋ ਗਏ ਕਿਉਂਕਿ ਮਨ ਤ੍ਰਿਪਤ ਨਹੀਂ ਹੋ ਰਿਹਾ ਸੀ। ਉਨ੍ਹਾਂ ਦੇ ਬਿਹਬਲ ਮਨ ਨੂੰ ਜਲ ਦੀ ਸੇਵਾ ਤੇ ਗੁਰੂ-ਸ਼ਬਦ ਦੇ ਗਾਇਨ ਨਾਲ ਪ੍ਰਾਪਤ ਹੋਏ ਰਸ ਨੇ ਅਨੰਦ, ਸੰਤੋਖ ਤੇ ਸੁਖ ਨਾਲ ਭਰਪੂਰ ਕਰ ਦਿੱਤਾ। ਜਨਮਾਂ-ਜਨਮਾਂ ਦੀ ਪਿਆਸ ਮਿਟ ਗਈ। ਕਵਾਹ ਵਿਚ ਰਹਿੰਦਿਆਂ ਭਾਈ ਘਨੱਈਆ ਜੀ ਸ੍ਰੀ ਅਨੰਦਪੁਰ ਸਾਹਿਬ ਨਗਰ ਦੇ ਰੰਗ ਮਾਣ ਰਹੇ ਸਨ। ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਤੋਂ ਬਾਅਦ ਭਾਈ ਘਨੱਈਆ ਜੀ ਸ੍ਰੀ ਅਨੰਦਪੁਰ ਸਾਹਿਬ ਆ ਗਏ ਤੇ ਜਲ, ਲੰਗਰ ਦੀ ਸੇਵਾ ਦੇ ਨਾਲ ਹੀ ਘੋੜਿਆਂ ਦੇ ਅਸਤਬਲ ਦੀ ਜ਼ਿੰਮੇਵਾਰੀ ਵੀ ਸੰਭਾਲ ਲਈ। ਆਪ ਜੀ ਦੀ ਸਬਦ ਦੀ ਸੁਰਤਿ ਤੇ ਸੇਵਾ ਦੀ ਲਗਨ ਦ੍ਰਿੜ੍ਹ ਹੁੰਦੀ ਰਹੀ। ਖਾਲਸਾ ਪੰਥ ਦੀ ਸਾਜਨਾ ਤੋਂ ਬਾਅਦ ਭਾਈ ਸਾਹਿਬ ਨੇ ਵੀ ਅੰਮ੍ਰਿਤ-ਪਾਨ ਕੀਤਾ ਤੇ ਸਿੰਘ ਸਜ ਗਏ। ਭਾਈ ਸਾਹਿਬ ਦੀ ਨਿਮਰਤਾ ਤੇ ਸੇਵਾ-ਭਾਵਨਾ ਕਾਰਨ ਦਸਮ

ਪਿਤਾ ਵੀ ਆਪ ਦਾ ਪੂਰਾ ਸਨਮਾਨ ਕਰਦੇ ਸਨ। ਪਰਮਾਤਮਾ ਦੇ ਸੇਵਕ ਦੀ ਕਮਾਈ ਬਾਰੇ ਗੁਰਬਾਣੀ ਅੰਦਰ ਬਹੁਤ ਕੁਝ ਕਿਹਾ ਗਿਆ ਹੈ, ਪਰ ਸ੍ਰੀ ਗੁਰੂ ਅਰਜਨ ਸਾਹਿਬ ਦਾ ਇਹ ਬਚਨ ਭਾਈ ਘਨੱਈਆ ਜੀ ਦੇ ਸੰਦਰਭ 'ਚ ਖਾਸ ਢੁਕਵਾਂ ਪ੍ਰਤੀਤ ਹੁੰਦਾ ਹੈ ਤੇ ਸੇਵਾ ਦੇ ਅਰਥ ਵੀ ਬਿਆਨ ਕਰਨ ਵਾਲਾ ਹੈ:

*ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ॥*
*ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ॥*
*ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ॥*
*ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ॥ (ਪੰਨਾ ੭੪੫)*

ਭਾਈ ਘਨੱਈਆ ਜੀ ਦਾ ਆਪਾ ਮਿਟ ਕੇ ਵਾਹਿਗੁਰੂ 'ਚ ਸਮੋਇਆ ਗਿਆ ਸੀ। ਵਾਹਿਗੁਰੂ ਦਾ ਹੁਕਮ ਉਨ੍ਹਾਂ ਲਈ ਮਸਤਕ 'ਤੇ ਲਾਉਣ ਜੋਗ ਗੁਰੂ ਦੇ ਚਰਨਾਂ ਦੀ ਧੂੜ ਸਮਾਨ ਸੀ। ਭਾਈ ਸਾਹਿਬ ਦੀ ਮਿੱਠੀ ਬਾਣੀ ਮਨ ਮੋਹ ਲੈਣ ਵਾਲੀ ਸੀ। ਵਾਹਿਗੁਰੂ ਦੀ ਸ਼ਰਨ ਆਪ ਲਈ ਵਡਮੁੱਲੀ ਦਾਤ ਜਿਹੀ ਸੀ। ਅੰਤਰ ਦੀ ਮਿਠਾਸ, ਦੀਨਤਾ, ਨਿਮਰਤਾ, ਭਰੋਸਾ ਤੇ ਸਰਲਤਾ ਦੇ ਸੁਮੇਲ ਨਾਲ ਹੀ ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ। ਸਹਿਜਤਾ ਸਿੱਖੀ ਦੇ ਮਾਰਗ ਵਿਚ ਮੀਲ ਦਾ ਪੱਥਰ ਹੈ। ਸਹਿਜਤਾ ਨਾਲ ਹੀ ਪਰਮਾਤਮਾ ਦੀ ਸ਼ਰਨ ਮਿਲਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਭਾਈ ਘਨੱਈਆ ਜੀ ਦੀ ਸਰਲਤਾ ਦੇ ਮੁਰੀਦ ਸਨ। ਭਾਈ ਸਹਿਬ ਨੇ ਜਦੋਂ ਸਿੰਘ ਸਜ ਕੇ ਗਲ਼ੇ 'ਚ ਤੇਗ ਪਾਈ ਤਾਂ ਗੁਰੂ ਸਾਹਿਬ ਨੇ ਪੁੱਛਿਆ ਕਿ ਤੇਗ ਦੀ ਵਰਤੋਂ ਕਿਵੇਂ ਕਰੋਗੇ? ਤਾਂ ਭਾਈ ਸਾਹਿਬ ਨੇ ਸਹਿਜ ਸੁਭਾਵਕ ਜਵਾਬ ਦਿੱਤਾ ਕਿ ਤੇਗ ਲੈ ਲਵੋ ਤੇ ਮੈਨੂੰ ਮਾਰ ਦਿਉ। ਆਪ ਦਾ ਭਾਵ ਸੀ ਕਿ ਜੰਗ ਦੇ ਮੈਦਾਨ ਅੰਦਰ ਜੂਝਣਾ ਭਾਵੇਂ ਨਹੀਂ ਆਉਂਦਾ। ਪਰ ਮਰਨਾ ਤਾਂ ਆਉਂਦਾ ਹੈ। ਅਜਿਹੀ ਪਾਵਨ ਭਾਵਨਾ ਸਹਿਜ ਅਵਸਥਾ 'ਚ ਹੀ ਜਨਮ ਲੈਂਦੀ ਹੈ ਮਨੁੱਖ ਕਿਸੇ ਵੀ ਚੰਗੇ-ਮੰਦੇ ਹਾਲਾਤ 'ਚ ਆਪਣੇ ਫ਼ਰਜ਼ ਯਾਦ ਰੱਖੇ ਤੇ ਉਸ ਨੂੰ ਪੂਰਾ ਕਰਨ ਲਈ ਤਿਆਰ ਰਹੇ। ਇਸ ਲਈ ਕਿਸੇ ਖਾਸ ਸਿਆਣਪ ਜਾਂ ਢੰਗ ਦੀ ਲੋੜ ਨਹੀਂ ਹੁੰਦੀ। ਇੰਨਾ ਹੀ ਗਿਆਨ ਹੋਣਾ ਚਾਹੀਦਾ ਹੈ ਕਿ ਕਿਸ ਮਾਰਗ 'ਤੇ ਜਾਣਾ ਹੈ ਤੇ ਕਿੱਥੇ ਪੁੱਜਣਾ ਹੈ? ਮਤਿ ਤਾਂ ਆਪ ਸੁਆਮੀ ਪਰਮਾਤਮਾ ਦਿੰਦਾ ਹੈ:

*ਜਹ ਤੇ ਉਪਜਿਓ ਤਹੀ ਸਮਾਇਓ ਇਹ ਬਿਧਿ ਜਾਨੀ ਤਬਹੂੰ ॥*
*ਜਹਾ ਜਹਾ ਇਹ ਦੇਹੀ ਧਾਰੀ ਰਹਨੁ ਨ ਪਾਇਓ ਕਬਹੂੰ॥ (ਪੰਨਾ ੫੨੯)*

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਭਾਈ ਘਨੱਈਆ ਜੀ ਕਵਾਹ ਚਲੇ ਆਏ ਤੇ ਪੂਰਾ ਜੀਵਨ ਸੇਵਾ ਤੇ ਗੁਰਮਤਿ ਪ੍ਰਚਾਰ 'ਚ ਲਾਇਆ ਆਪ ਦੇ ਸਿਦਕ ਨੇ ਆਪ ਨੂੰ ਨਮਸਕਾਰ ਜੋਗ ਬਣਾ ਦਿੱਤਾ। ■

# ਸਿੱਖੀ ਦਾ ਆਦਰਸ਼ : ਬ੍ਰਹਮ-ਗਿਆਨੀ ਭਾਈ ਘਨੱ੍ਹਈਆ ਜੀ

*-ਡਾ. ਕੁਲਦੀਪ ਸਿੰਘ**

ਪੱਛਮ ਨੇ ਪੂਰਬ ਨੂੰ ਹਮੇਸ਼ਾਂ ਆਪਣੀ ਨਜ਼ਰ ਨਾਲ ਹੀ ਵੇਖਿਆ ਹੈ। ਐਡਵਰਡ ਸਈਦ ਨੇ ਪੱਛਮ ਦੇ ਪੂਰਬ ਬਾਰੇ ਚਿਤਵੇ ਸੰਕਲਪ ਦਾ ਖੰਡਨ ਕਰਦੇ ਹੋਏ ਪੱਛਮੀ ਦ੍ਰਿਸ਼ਟੀ ਵਿਚਲੇ ਪੂਰਵਾਂ-ਗ੍ਰਹਿਆਂ ਬਾਰੇ ਵਿਸਥਾਰ ਨਾਲ ਚਰਚਾ ਕੀਤੀ ਹੈ। ਆਪਣੀ ਪੁਸਤਕ 'ਓਰੀਐਂਟਲਿਜ਼ਮ' ਵਿਚ ਉਹ ਸਪਸ਼ਟ ਕਰਦਾ ਹੈ ਕਿ ਪੱਛਮ 'ਆਪ' ਤੇ ਦੂਜੇ ਦੀ ਸਰਲ ਵੰਡ ਕਰ ਕੇ ਪੂਰਬ ਦੇ ਪ੍ਰਸੰਸਾਯੋਗ ਪੱਖਾਂ ਨੂੰ ਨਕਾਰ ਦਿੰਦਾ ਹੈ, ਨਜ਼ਰ- ਅੰਦਾਜ਼ ਕਰ ਦਿੰਦਾ ਹੈ। ਪੂਰਬ ਨੂੰ ਆਪਣੇ ਬਾਰੇ ਗੱਲ ਆਪ ਹੀ ਤੋਰਨੀ ਪਵੇਗੀ। ਆਪਣੇ ਗੌਰਵਮਈ ਵਿਰਸੇ ਤੇ ਵਿਲੱਖਣ ਸ਼ਖ਼ਸੀਅਤਾਂ ਦੀ ਵਡਿਆਈ ਆਪ ਹੀ ਦੁਨੀਆ ਅੱਗੇ ਰੱਖਣੀ ਪਵੇਗੀ।

ਭਾਈ ਘਨੱ੍ਹਈਆ ਜੀ ਪੰਜਾਬ ਦੀ ਹੀ ਨਹੀਂ, ਸਮੁੱਚੇ ਪੂਰਬੀ ਜਗਤ ਦੀ ਅਜਿਹੀ ਸ਼ਖ਼ਸੀਅਤ ਹੈ ਜਿਸ ਦਾ ਗੌਰਵ ਤੇ ਵਡਿਆਈ ਅਸੀਂ ਦੁਨੀਆ ਸਾਹਮਣੇ ਤਾਂ ਕੀ ਰੱਖਣੀ ਸੀ, ਆਪ ਵੀ ਪੂਰੀ ਤਰ੍ਹਾਂ ਨਹੀਂ ਪਛਾਣੀ। ਭਾਈ ਸਾਹਿਬ ਸਹੀ ਅਰਥਾਂ ਵਿਚ ਅਜੋਕੇ ਰੈੱਡ ਕਰਾਸ ਦੇ ਬਾਨੀ ਸਨ। ਜੰਗਾਂ, ਯੁੱਧਾਂ ਸਮੇਂ ਰਣਭੂਮੀ ਵਿਚ ਦੋਸਤ-ਦੁਸ਼ਮਣ ਜਾਂ ਆਪਣੇ-ਪਰਾਏ ਦੀ ਤਮੀਜ਼ ਕੀਤੇ ਬਿਨਾ ਸੇਵਾ ਕਰਨ ਦੇ ਰੈੱਡ ਕਰਾਸ ਦੇ ਸੰਕਲਪ ਦੀ ਬਾਨੀ ਸਵਿਟਜ਼ਰਲੈਂਡ ਦੀ ਪਰਉਪਕਾਰੀ ਸ਼ਖ਼ਸੀਅਤ 'ਹੈਨਰੀ ਡਿਊਨਾਂਟ' ਨੂੰ ਮੰਨਿਆ ਜਾਂਦਾ ਹੈ, ਜਿਸ ਦਾ ਜੀਵਨ-ਕਾਲ ੧੮੨੮ ਤੋਂ ੧੯੧੦ ਤਕ ਦਾ ਹੈ। ਉਸ ਤੋਂ ੧੮੦ ਵਰ੍ਹੇ ਪਹਿਲਾਂ ਪੰਜਾਬ ਦੀ ਧਰਤੀ ਉੱਤੇ ਬ੍ਰਹਮ-ਗਿਆਨੀ ਭਾਈ ਘਨੱ੍ਹਈਆ ਜੀ ਦਾ ਜਨਮ ਹੋਇਆ, ਜਿਨ੍ਹਾਂ ਨੇ ਸਿੱਖਾਂ ਤੇ ਮੁਗ਼ਲਾਂ ਦੀਆਂ ਮਹੀਨਿਆਂ ਤੇ ਵਰ੍ਹਿਆਂ-ਬੱਧੀ ਚੱਲਦੀਆਂ ਜੰਗਾਂ ਵਿਚ ਆਪਣੇ-ਪਰਾਏ ਦਾ ਭੇਦ ਕੀਤੇ ਬਿਨਾ ਸਭ ਦੀ ਸੇਵਾ ਕੀਤੀ। ਪੱਛਮੀ ਜਗਤ ਨੇ ੧੮੬੪ ਵਿਚ ਜੇਨੇਵਾ ਕਨਵੈਨਸ਼ਨ ਨਾਲ ਰੈੱਡ ਕਰਾਸ ਨੂੰ ਮਾਨਤਾ ਦਿੱਤੀ। ਇਸ ਤੋਂ ੧੬੦ ਵਰ੍ਹੇ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੪ ਈ. ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਮਹੀਨਿਆਂ ਬੱਧੀ ਚੱਲੇ ਯੁੱਧ ਵਿਚ ਭਾਈ ਘਨੱ੍ਹਈਆ ਜੀ ਵੱਲੋਂ ਬਿਨਾ ਕਿਸੇ ਭੇਦ-ਭਾਵ ਕੀਤੀ ਜਾ ਰਹੀ ਸੇਵਾ ਨੂੰ ਮਾਨਤਾ ਦੇ ਕੇ ਪਾਣੀ ਦੇ ਨਾਲ-ਨਾਲ ਜ਼ਖ਼ਮਾਂ ਉੱਤੇ ਲਾਉਣ ਲਈ ਮਲ੍ਹਮ ਵੀ ਬਖਸ਼ੀ। ਸੇਵਾ ਦੇ ਪੁੰਜ ਸਮਦਰਸ਼ੀ ਭਾਈ ਘਨੱ੍ਹਈਆ ਜੀ ਦਾ ਜਨਮ ਪੱਛਮੀ ਪੰਜਾਬ (ਅਜੋਕੇ ਪਾਕਿਸਤਾਨ) ਦੇ ਵਜ਼ੀਰਾਬਾਦ ਨੇੜੇ ਸੋਦਰਾ ਨਾਂ ਦੇ ਕਸਬੇ ਵਿਚ ੧੬੪੮ ਈ. ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਭਾਈ ਨੱਥੂ ਰਾਮ ਜੀ ਸੀ ਤੇ ਮਾਤਾ ਦਾ ਨਾਮ ਮਾਤਾ ਸੁੰਦਰੀ ਜੀ ਸੀ। ਭਾਈ ਨੱਥੂ ਰਾਮ ਜੀ ਅਮੀਰ ਵਪਾਰੀ ਸਨ ਅਤੇ ਸ਼ਾਹੀ ਫ਼ੌਜਾਂ ਨੂੰ ਰਸਦ ਦੀ ਸਪਲਾਈ ਦਾ ਕੰਮ ਕਰਦੇ ਸਨ। ਇਸ ਲਈ ਭਾਈ ਘਨੱ੍ਹਈਆ ਜੀ ਦਾ ਬਚਪਨ ਬੜਾ ਖੁਸ਼ਹਾਲ ਸੀ। ਇਸ ਖੁਸ਼ਹਾਲ ਮਹੌਲ ਵਿਚ ਵੀ ਭਾਈ ਸਾਹਿਬ ਦੀ ਰੁਚੀ ਵੈਰਾਗ, ਤਿਆਗ ਤੇ ਲੋਕ ਸੇਵਾ ਦੀ ਸੀ। ਬਚਪਨ ਵਿਚ ਹੀ ਆਪਣੀ ਜੇਬ ਵਿਚਲੇ ਪੈਸੇ ਲੋੜਵੰਦ ਗਰੀਬਾਂ ਨੂੰ ਵੰਡ ਦਿਆ ਕਰਦੇ ਸਨ। ਸੰਤਾਂ-ਸਾਧੂਆਂ ਦੀ ਸੰਗਤ

**#੨/੮, ਗੁਰੂ ਨਾਨਕ ਨਗਰ, ਪਟਿਆਲਾ।*

ਵਿਚ ਆਪ ਦੀ ਵਿਸ਼ੇਸ਼ ਰੁਚੀ ਸ਼ੁਰੂ ਤੋਂ ਹੀ ਸੀ, ਇਸ ਲਈ ਜਦੋਂ ਕਿਤੇ ਵੀ ਨੇੜੇ-ਤੇੜੇ ਕਿਸੇ ਅਜਿਹੇ ਮਹਾਂਪੁਰਸ਼ ਦਾ ਪਤਾ ਲੱਗਦਾ, ਆਪ ਉੱਥੇ ਪੁੱਜ ਕੇ ਉਨ੍ਹਾਂ ਦੀ ਸੇਵਾ ਕਰਦੇ ਅਤੇ ਉਨ੍ਹਾਂ ਦੇ ਵਿਚਾਰਾਂ ਨੂੰ ਸੁਣਦੇ। ਮਾਤਾ-ਪਿਤਾ ਨੇ ਉਨ੍ਹਾਂ ਨੂੰ ਸੰਸਾਰਕ ਕਾਰ-ਵਿਹਾਰ ਵਿਚ ਲਗਾਉਣ ਲਈ ਕਾਫ਼ੀ ਯਤਨ ਕੀਤੇ, ਪਰੰਤੂ ਭਾਈ ਸਾਹਿਬ ਆਪਣੀ ਧੁਨ ਵਿਚ ਹੀ ਮਸਤ ਰਹੇ। ਉਨ੍ਹਾਂ ਦੀ ਰੁਚੀ ਨੂੰ ਵੇਖ ਕੇ ਅਖੀਰ ਪਿਤਾ ਨੇ ਉਨ੍ਹਾਂ ਲਈ ਆਏ-ਗਏ ਦੀ ਸੇਵਾ ਲਈ ਇਕ ਵੱਖਰਾ ਕਮਰਾ ਆਪਣੇ ਘਰ ਵਿਚ ਹੀ ਬਣਵਾ ਦਿੱਤਾ ਅਤੇ ਉਨ੍ਹਾਂ ਨੂੰ ਇਨ੍ਹਾਂ ਕਾਰਜਾਂ ਵਾਸਤੇ ਮਾਇਕ ਮਦਦ ਵੀ ਖੁਲ੍ਹੇ ਦਿਲ ਨਾਲ ਦੇਣੀ ਸ਼ੁਰੂ ਕਰ ਦਿੱਤੀ। ਛੇਤੀ ਹੀ ਉਨ੍ਹਾਂ ਦਾ ਮੇਲ ਗੁਰੂ-ਘਰ ਦੇ ਪ੍ਰੇਮੀ ਸਿੱਖ ਭਾਈ ਨਨੂਆ ਜੀ ਨਾਲ ਹੋ ਗਿਆ ਅਤੇ ੧੬੭੪ ਈ. ਵਿਚ ਆਪ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਸ਼ਨਾਂ ਲਈ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਗੁਰੂ ਸਾਹਿਬ ਦੇ ਦਰਸ਼ਨਾਂ ਉਪਰੰਤ ਉਹ ਉਨ੍ਹਾਂ ਪ੍ਰਤੀ ਇੰਨੇ ਸਮਰਪਿਤ ਹੋਏ ਕਿ ਉੱਥੇ ਰਹਿ ਕੇ ਗੁਰੂ ਸਾਹਿਬ ਤੇ ਸੰਗਤਾਂ ਦੀ ਦਿਨ-ਰਾਤ ਸੇਵਾ ਕਰਨ ਲੱਗੇ। ਲੰਗਰ ਤੇ ਘੋੜਿਆਂ ਦੀ ਸੇਵਾ ਵੀ ਆਪ ਨੇ ਸੰਭਾਲ ਲਈ। ਆਪ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਸਾਹਿਬ ਨੇ ਬਚਨ ਕੀਤਾ, "ਤੁਹਾਡੀ ਘਾਲ ਥਾਂਇ ਪਈ ਹੈ ਹੁਣ ਤੁਸੀਂ ਇੱਥੋਂ ਜਾਓ, ਆਪ ਨਾਮ ਜਪੋ ਤੇ ਹੋਰਾਂ ਨੂੰ ਜਪਾਓ। ਲੋੜਵੰਦਾਂ ਦੀ ਸੇਵਾ ਕਰੋ ਤੇ ਗੁਰੂ-ਘਰ ਦੀਆਂ ਖੁਸ਼ੀਆਂ ਲਓ।" ਭਾਈ ਅੱਡਣ ਸ਼ਾਹ ਜੀ ਦੀ ਪੁਰਾਤਨ ਹੱਥ- ਲਿਖਤ ਗੁਰੂ ਸਾਹਿਬ ਦੇ ਭਾਈ ਸਾਹਿਬ ਪ੍ਰਤੀ ਉਪਰੋਕਤ ਬਚਨਾਂ ਦੀ ਗਵਾਹੀ ਦਿੰਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬਚਨਾਂ ਦਾ ਪਾਲਣ ਕਰਦੇ ਹੋਏ ਭਾਈ ਘਨ੍ਹੱਈਆ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਵਾਪਸ ਆਪਣੇ ਇਲਾਕੇ ਵੱਲ ਤੁਰ ਪਏ। ਅਟਕ ਦੇ ਨੇੜੇ ਕਵੇਹ (ਕਵਾਹ) ਨਾਮੀ ਸਥਾਨ ਉੱਤੇ ਆਪ ਨੂੰ ਪਿਆਸ ਲੱਗੀ ਤਾਂ ਆਪ ਨੇ ਕਿਸੇ ਤੋਂ ਪਾਣੀ ਮੰਗਿਆ ਉਸ ਨੇ ਕਿਹਾ, "ਇੱਥੇ ਪਾਣੀ ਦੀ ਬੜੀ ਕਿੱਲਤ ਹੈ ਸਾਨੂੰ ਬੜੀ ਦੂਰ ਤੋਂ ਪਾਣੀ ਲਿਆਉਣਾ ਪੈਂਦਾ ਹੈ ਸਾਨੂੰ ਆਪ ਪਾਣੀ ਮੁਸ਼ਕਿਲ ਨਾਲ ਨਸੀਬ ਹੁੰਦਾ ਹੈ, ਅਸੀਂ ਲੋਕਾਂ ਨੂੰ ਕੀ ਪਿਆਉਣਾ ਹੈ?" ਜਿਵੇਂ-ਕਿਵੇਂ ਭਾਈ ਸਾਹਿਬ ਨੇ ਪਿਆਸ ਤਾਂ ਬੁਝਾ ਲਈ, ਪਰ ਅੱਗੇ ਨਾ ਜਾ ਕੇ ਕਵੇਹ ਵਿਚ ਹੀ ਟਿਕਣ ਦਾ ਨਿਰਣਾ ਕਰ ਲਿਆ। ਉਨ੍ਹਾਂ ਉੱਥੇ ਟਿਕ ਕੇ ਸੜਕ ਕੰਢੇ ਹੀ ਹਰ ਕਿਸੇ ਦੀ ਜਲ-ਸੇਵਾ ਲਈ ਉੱਦਮ ਸ਼ੁਰੂ ਕਰ ਦਿੱਤਾ। ਕਵੇਹ ਤੋਂ ਰਤਾ ਵਿੱਥ ਉੱਤੇ ਹਰੋਹ ਨਾਮੀ ਨਦੀ ਤੋਂ ਉਹ ਪਾਣੀ ਦਾ ਘੜਾ ਭਰਦੇ ਤੇ ਲੋਕਾਂ ਨੂੰ ਪਿਆਈ ਜਾਂਦੇ, ਘੜਾ ਖਾਲੀ ਹੁੰਦਾ ਤਾਂ ਮੁੜ ਭਰ ਲਿਆਉਂਦੇ। ਹੌਲੀ-ਹੌਲੀ ਇਕ ਤੋਂ ਦੋ-ਤਿੰਨ ਤੇ ਚਾਰ ਘੜੇ ਉਹ ਭਰ ਕੇ ਰੱਖਦੇ ਅਤੇ ਉਹ ਵੀ ਖਾਲੀ ਹੋ ਜਾਂਦੇ। ਉਨ੍ਹਾਂ ਦੀ ਸੇਵਾ ਦੀ ਕੀਰਤੀ ਸਾਰੇ ਪਾਸੇ ਫੈਲਣ ਲੱਗੀ। ਉਨ੍ਹਾਂ ਦੇ ਟਿਕਾਣੇ ਉੱਤੇ ਰੌਣਕ ਵਧਣ ਲੱਗੀ ਅਤੇ ਨਾਲ ਹੀ ਪਾਣੀ ਨਾਲ ਭਰੇ ਘੜਿਆਂ ਦੀ ਗਿਣਤੀ ਵੀ। ਟਿਕਾਣਾ ਧਰਮਸ਼ਾਲ ਵਿਚ ਵਟ ਗਿਆ। ਵੱਡੀ ਗਿਣਤੀ ਵਿਚ ਆਏ-ਗਏ ਲਈ ਮੰਜੇ-ਬਿਸਤਰੇ ਵੀ ਬਣ ਗਏ, ਸਵੇਰੇ-ਸ਼ਾਮ ਸੰਗਤ ਜੁੜਨ ਲੱਗੀ ਅਤੇ ਉੱਥੇ ਜਲ-ਸੇਵਾ ਲਈ ਬੇਅੰਤ ਘੜੇ ਪਾਣੀ ਦੇ ਰੱਖੇ ਜਾਣ ਲੱਗ ਪਏ। ਇਹੀ ਨਹੀਂ ਭਾਈ ਸਾਹਿਬ ਨੇ ਆਪ ਉੱਦਮ ਕਰ-ਕਰਵਾ ਕੇ ਉਸ ਇਲਾਕੇ ਵਿਚ ਖੂਹ ਵੀ ਪੁਟਵਾ ਦਿੱਤੇ। ਸੇਵਾ ਦਾ ਇਹ ਪ੍ਰਵਾਹ ਤਿੰਨ-ਚਾਰ ਸਾਲ ਨਿਰੰਤਰ ਚੱਲਦਾ ਰਿਹਾ। ਇਸ ਦੌਰਾਨ ੧੬੭੫ ਈ. ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੀ ਸ਼ਹੀਦ ਹੋ ਗਏ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਿਆਈ 'ਤੇ

ਆਸੀਨ ਹੋ ਗਏ। ਭਾਈ ਘਨ੍ਹੱਈਆ ਜੀ ੧੬੭੮ ਈ. ਵਿਚ ਕਵੇਹ ਛੱਡ ਕੇ ਦਸਮ ਪਾਤਸ਼ਾਹ ਦੇ ਦਰਸ਼ਨਾਂ ਨੂੰ ਤੁਰ ਪਏ। ਨੌਵੇਂ ਪਾਤਸ਼ਾਹ ਵਾਂਗ ਹੀ ਆਪ ਨੇ ਦਸਮੇਸ਼ ਦਰਬਾਰ ਦੀ ਸੇਵਾ ਅਰੰਭ ਕਰ ਦਿੱਤੀ। ਸ੍ਰੀ ਅਨੰਦਪੁਰ ਸਾਹਿਬ ਨੂੰ ਹੀ ਆਪਣਾ ਟਿਕਾਣਾ ਬਣਾ ਲਿਆ। ਹਰ ਪਲ ਆਪ ਗੁਰੂ ਜੀ ਦੀ ਸੰਗਤ ਵਿਚ ਗੁਜ਼ਾਰਨ ਦਾ ਯਤਨ ਕਰਦੇ ਗੁਰੂ ਸਾਹਿਬ ਪਾਉਂਟਾ ਸਾਹਿਬ ਗਏ ਤਾਂ ਆਪ ਵੀ ਉਨ੍ਹਾਂ ਦੇ ਨਾਲ ਹੀ ਪਾਉਂਟਾ ਸਾਹਿਬ ਚਲੇ ਗਏ। ਗੁਰੂ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਾਪਸ ਪਰਤੇ ਤਾਂ ਆਪ ਵੀ ਨਾਲ ਹੀ ਪਰਤ ਆਏ। ਗਲ਼ ਵਿਚ ਮਸ਼ਕ ਜਾਂ ਸਿਰ ਉੱਤੇ ਘੜਾ, ਉਹ ਹਰ ਸਮੇਂ ਸੰਗਤਾਂ ਦੀ ਸੇਵਾ ਕਰਦੇ। ਹਾਲਾਤ ਨੇ ਪਾਸਾ ਪਰਤਿਆ ਤੇ ਸ੍ਰੀ ਅਨੰਦਪੁਰ ਸਾਹਿਬ ਰਣ-ਤੱਤੇ ਵਿਚ ਵਟ ਗਿਆ। ਬੰਦੂਕਾਂ ਦੀ ਠਾਹ - ਠਾਹ। ਤੀਰਾਂ ਦੀ ਸ਼ੂਕਰ ਤੇ ਤਲਵਾਰਾਂ-ਬਰਛੀਆਂ ਦੀ ਛਣਕਾਰ, ਜ਼ਖ਼ਮੀਆਂ ਦੀ ਚੀਕ-ਪੁਕਾਰੀ ਭਾਈ ਘਨ੍ਹੱਈਆ ਜੀ ਹਰ ਸਮੇਂ ਮਸ਼ਕ ਭਰੀ ਤੜਪਦੇ ਜ਼ਖ਼ਮੀਆਂ ਦੇ ਮੂੰਹ ਵਿਚ ਪਾਣੀ ਪਾਉਂਦੇ। ਇਹ ਉਨ੍ਹਾਂ ਦੀ ਨਿੱਤ ਦੀ ਕ੍ਰਿਆ ਬਣ ਗਈ ਸੀ। ਕਈ ਵਾਰ ਅਜਿਹਾ ਵੀ ਹੁੰਦਾ ਕਿ ਦੁਸ਼ਮਣ ਪਾਣੀ ਪੀ ਕੇ ਮੁੜ ਤਰੋ-ਤਾਜ਼ਾ ਹੋ ਸਿੱਖ ਸੈਨਿਕਾਂ ਉੱਤੇ ਮੁੜ ਟੁੱਟ ਪੈਂਦੇ। ਇਸ ਦ੍ਰਿਸ਼ ਨੂੰ ਵੇਖ ਕੇ ਸਿੱਖ ਸੈਨਿਕ ਭਾਈ ਸਾਹਿਬ ਉੱਤੇ ਦੁਖੀ ਵੀ ਹੁੰਦੇ, ਪਰੰਤੂ ਭਾਈ ਘਨ੍ਹੱਈਆ ਜੀ ਪ੍ਰਤੀ ਗੁਰੂ ਸਾਹਿਬਾਨ ਦੇ ਮਨ ਵਿਚਲਾ ਪ੍ਰੇਮ ਵੇਖ ਕੇ ਉਹ ਚੁੱਪ ਹੋ ਜਾਂਦੇ। ਇਕ ਦਿਨ ਉਨ੍ਹਾਂ ਤੋਂ ਰਹਿ ਨਾ ਹੋਇਆ ਤੇ ਉਨ੍ਹਾਂ ਨੇ ਗੁਰੂ ਜੀ ਪਾਸ ਭਾਈ ਸਾਹਿਬ ਦੀ ਸ਼ਿਕਾਇਤ ਕਰ ਦਿੱਤੀ। ਇਸ ਸ਼ਿਕਾਇਤ 'ਤੇ ਇਸ ਨਾਲ ਜੁੜੇ ਸਾਰੇ ਬਿਰਤਾਂਤ ਬਾਰੇ 'ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਭਾਈ ਸੰਤੋਖ ਸਿੰਘ ਜੀ ਨੇ ਵਿਸਥਾਰ ਨਾਲ ਚਰਚਾ ਕੀਤੀ ਹੈ । ਸਿੰਘਾਂ ਦੀ ਸ਼ਿਕਾਇਤ ਹੈ:

*ਜਿਮ ਸਿੰਘਨ ਕੋ ਜਾਇ ਪਿਲਾਵੈ। ਤਿਮ ਤੁਰਕਨ ਕੋ ਨਿਤ ਤ੍ਰਿਪਤਾਵੈ।*

ਗੁਰੂ ਸਾਹਿਬ ਦੇ ਪੁੱਛਣ 'ਤੇ ਭਾਈ ਘਨ੍ਹੱਈਆ ਜੀ ਕਹਿੰਦੇ ਹਨ- "ਹਜ਼ੂਰ ਮੈਨੂੰ ਕੋਈ ਹਿੰਦੂ, ਸਿੱਖ ਜਾਂ ਮੁਸਲਮਾਨ ਨਹੀਂ ਦਿੱਸਦਾ, ਸਭ ਵਿਚ ਆਪ ਦਾ ਰੂਪ ਹੀ ਨਜ਼ਰ ਆਉਂਦਾ ਹੈ। ਮੈਂ ਤਾਂ ਆਪ ਨੂੰ ਹੀ ਜਲ ਛਕਾਣ ਦੀ ਸੇਵਾ ਕਰਦਾ ਹਾਂ।" ਭਾਈ ਸਾਹਿਬ ਦੇ ਇਸ ਉੱਤਰ ਤੋਂ ਪ੍ਰਸੰਨ ਹੋ ਕੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਗਲ਼ ਨਾਲ ਲਾਇਆ ਅਤੇ ਆਪ ਮਲ੍ਹਮ ਦੀ ਡੱਬੀ ਬਖਸ਼ੀ ਤੇ ਆਖਿਆ, "ਅੱਗੇ ਤੋਂ ਆਪ ਨਾ ਸਿਰਫ਼ ਹਰ ਕਿਸੇ ਨੂੰ ਜਲ ਛਕਾਓ, ਸਗੋਂ ਜ਼ਖ਼ਮਾਂ ਦੀ ਮਲ੍ਹਮ-ਪੱਟੀ ਦੀ ਸੇਵਾ ਵੀ ਬਿਨਾ ਕਿਸੇ ਭੇਦ-ਭਾਵ ਦੇ ਕਰਿਆ ਕਰੋ।" ਸਿੰਘਾਂ ਨੂੰ ਮੁਖਾਤਿਬ ਹੋ ਕੇ ਭਾਈ ਸਾਹਿਬ ਪ੍ਰਤੀ ਆਪ ਨੇ ਜੋ ਆਸ਼ੀਰਵਾਦ ਬਚਨ ਕਹੇ, ਉਨ੍ਹਾਂ ਦਾ ਵਰਣਨ ਭਾਈ ਸੰਤੋਖ ਸਿੰਘ ਇਉਂ ਕਰਦੇ ਹਨ। ਗੁਰੂ ਸਾਹਿਬ ਨੇ ਆਖਿਆ ਕਿ ਮੇਰੀ ਇੱਛਾ ਹੈ:

*ਇਹ ਭੀ ਅਪਨੋ ਪੰਥ ਪ੍ਰਕਾਸ਼ੈ। ਬਹੁ ਲੋਕਨ ਕੀ ਕੁਮਤਿ ਬਿਨਾਸ਼ੈ।*

ਭਾਈ ਸਾਹਿਬ ਬਾਕਾਇਦਾ ਆਪਣੀ ਨਿਵੇਕਲੀ ਸੰਪਰਦਾਇ ਤੋਰਨ ਅਤੇ ਲੋਕਾਂ ਵਿੱਚੋਂ ਦੁਰਮਤਿ ਦਾ ਨਾਸ਼ ਕਰਨ।

ਗੁਰੂ ਸਾਹਿਬ ਦੇ ਬਚਨ ਸੁਣ ਕੇ ਸਿੱਖਾਂ ਦੇ ਮਨ ਵਿੱਚੋਂ ਵੀ ਆਪਣੇ-ਪਰਾਏ ਦਾ ਭੇਦ ਮਿਟ ਗਿਆ। ਉਨ੍ਹਾਂ ਦੇ ਮਨ ਦੀ ਦਵੈਤ ਦੂਰ ਹੋ ਗਈ ਅਤੇ ਉਨ੍ਹਾਂ ਨੂੰ ਪਰਮ ਅਨੰਦ ਦੀ ਪ੍ਰਾਪਤੀ ਹੋ ਗਈ:

*ਸੁਨਿ ਪ੍ਰਭੁ ਤੇ ਸਭਿ ਸਿੰਘ ਅਨੰਦੇ। ਦਵੈਤ ਹਤੀ ਲਹਿ ਬ੍ਰਹਮ ਅਨੰਦੇ।*

ਯੁੱਧ ਦਰਮਿਆਨ ਭਾਈ ਸਾਹਿਬ ਦੀ ਇਹ ਸੇਵਾ ਨਿਰੰਤਰ ਜਾਰੀ ਰਹੀ। ਜਦੋਂ ਦਸਮੇਸ਼ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਛੱਡਿਆ ਤਾਂ ਭਾਈ ਸਾਹਿਬ ਵਾਪਸ ਕਵੇਹ ਦੇ ਆਪਣੇ ਪੁਰਾਣੇ ਟਿਕਾਣੇ 'ਤੇ ਆ ਗਏ। ਇੱਥੇ ਆਪ ਨੇ ਮੁੜ ਸੇਵਾ ਸਿਮਰਨ ਦੀ ਦਿਨ-ਚਰਿਆ ਅਰੰਭ ਦਿੱਤੀ। ਆਪ ਜੀ ਦੇ ਮਾਰਗ ਉੱਤੇ ਦ੍ਰਿੜ੍ਹਤਾ ਨਾਲ ਤੁਰਨ ਵਾਲੇ ਭਾਈ ਸੇਵਾ ਰਾਮ ਜੀ ਆਪ ਨਾਲ ਆ ਰਲੇ। ਉਨ੍ਹਾਂ ਨੇ ਪਿੱਛੋਂ ਭਾਈ ਘਨੱਈਆ ਜੀ ਬਾਰੇ ਆਪਣੀਆਂ ਲਿਖਤਾਂ ਵਿਚ ਵਿਸਥਾਰ ਨਾਲ ਗੱਲ ਕੀਤੀ। ਭਾਈ ਸੇਵਾ ਰਾਮ ਜੀ ਦੇ ਅੱਗੋਂ ਭਾਈ ਅੱਡਣ ਸ਼ਾਹ ਜੀ ਸੇਵਕ ਬਣ ਗਏ। ਉਨ੍ਹਾਂ ਨੇ ਵੀ ਭਾਈ ਸਾਹਿਬ ਬਾਰੇ ਕੁਝ ਮੁੱਲਵਾਨ ਲਿਖਤਾਂ ਲਿਖੀਆਂ। ਇੰਜ ਹੌਲੀ-ਹੌਲੀ ਭਾਈ ਸਾਹਿਬ ਜੀ ਦੀ ਸੰਪਰਦਾ ਆਪਣੇ ਆਪ ਹੀ ਹੋਂਦ ਵਿਚ ਆ ਗਈ। ਭਾਈ ਸੇਵਾ ਰਾਮ ਜੀ ਤੇ ਭਾਈ ਅੱਡਣ ਸ਼ਾਹ ਜੀ ਦੇ ਸਮੇਂ ਇਸ ਸੰਪਰਦਾ ਦਾ ਪ੍ਰਚਾਰ-ਪ੍ਰਸਾਰ ਵਧੇਰੇ ਹੋਣ ਕਾਰਨ ਲੋਕਾਂ ਨੇ ਇਸ ਨੂੰ 'ਸੇਵਾ ਪੰਥੀ' ਜਾਂ 'ਅੱਡਣ ਸ਼ਾਹੀ' ਸੰਪਰਦਾ ਦਾ ਨਾਮ ਦੇ ਦਿੱਤਾ। ਇਹ ਸੰਪਰਦਾਇ ਆਪਣੇ ਆਪ ਵਿਚ ਸਿੱਖਾਂ ਦੀ ਰੈੱਡ ਕਰਾਸ ਹੈ। ਇਸ ਦੇ ਅਨੁਯਾਈ ਬਿਨਾ ਭੇਦ-ਭਾਵ ਦੇ ਮਨੁੱਖ-ਮਾਤਰ ਦੀ ਸੇਵਾ ਕਰਦੇ ਹਨ। ਧਨ-ਦੌਲਤ ਇਕੱਠੀ ਨਹੀਂ ਕਰਦੇ। ਕਟੋਰਾ ਤੇ ਝਾੜੂ ਹੀ ਇਨ੍ਹਾਂ ਦੀ ਦੌਲਤ ਹਨ।

ਖੈਰ, ਕਵਾਹ ਵਿਚ ਹੀ ਭਾਈ ਘਨੱਈਆ ਜੀ ਨੇ ਆਪਣੀ ਆਯੂ ਦੇ ਅੰਤਲੇ ਦਸ-ਬਾਰ੍ਹਾਂ ਸਾਲ ਗੁਜ਼ਾਰੇ। ਆਪ ਦਾ ਟਿਕਾਣਾ ਭਾਵੇਂ ਕਵੇਹ ਹੀ ਰਿਹਾ, ਪਰ ਆਪ ਇਧਰ-ਉਧਰ ਦੂਰ-ਨੇੜੇ ਜਾ ਕੇ ਵੀ ਗੁਰਮਤਿ ਦਾ ਪ੍ਰਚਾਰ ਕਰਦੇ ਅਤੇ ਸੇਵਾ-ਸਿਮਰਨ ਦਾ ਯੋਗ ਜਾਰੀ ਰੱਖਦੇ। ਉਨ੍ਹਾਂ ਦੇ ਇਸ ਦੌਰਾਨ ਕਹੇ ਬਚਨ ਭਾਈ ਸਹਿਜ ਰਾਮ ਜੀ ਨੇ ਬਾਅਦ ਵਿਚ 'ਪਰਚੀਆਂ ਭਾਈ ਘਨੱਈਆ ਜੀ' ਦੇ ਰੂਪ ਵਿਚ ਸੰਭਾਲੇ ਹਨ।

ਸੇਵਾ ਤੇ ਸਿਮਰਨ ਦੇ ਨਾਲ-ਨਾਲ ਭਾਈ ਘਨੱਈਆ ਜੀ ਕੀਰਤਨ ਸੁਣਨ ਵਿਚ ਬੜੀ ਰੁਚੀ ਲੈਂਦੇ ਸਨ। ਅੰਮ੍ਰਿਤ ਵੇਲੇ ਉੱਠ ਕੇ ਸੂਰਜ ਚੜ੍ਹਣ ਤਕ ਉਹ ਕਵਾਹ ਵਿਖੇ ਆਪਣੇ ਟਿਕਾਣੇ ਉੱਤੇ ਰੋਜ਼ਾਨਾ ਕੀਰਤਨ ਸੁਣਨ ਉਪਰੰਤ ਹੀ ਦਿਨ ਦਾ ਹੋਰ ਕੰਮ- ਕਾਰ ਸ਼ੁਰੂ ਕਰਦੇ। ਭਾਈ ਸਾਹਿਬ ਦਾ ਅੰਤ ਵੀ ਬੜਾ ਵਿਲੱਖਣ ਸੀ। ਉਹ ਰੋਜ਼ ਵਾਂਗ ਅੰਮ੍ਰਿਤ ਵੇਲੇ ਕਵੇਹ (ਕਵਾਹ) ਵਿਚਲੇ ਟਿਕਾਣੇ ਉੱਤੇ ਥੰਮ੍ਹ ਨਾਲ ਢੋਅ ਲਾ ਕੇ ਕੀਰਤਨ ਸੁਣਨ ਬੈਠੇ। ਕੀਰਤਨ ਦੀ ਸਮਾਪਤੀ ਉਪਰੰਤ ਵੀ ਭਾਈ ਸਾਹਿਬ ਦੀ ਸਮਾਧੀ ਨਾ ਖੁੱਲ੍ਹੀ। ਸੰਗਤ ਨੇ ਸਮਝਿਆ ਕਿ ਆਪ ਦੀ ਸੁਰਤ ਗੁਰੂ-ਚਰਨਾਂ ਨਾਲ ਜੁੜੀ ਹੋਈ ਹੈ, ਜਦੋਂ ਕਾਫ਼ੀ ਦੇਰ ਇਹੀ ਸਥਿਤੀ ਰਹੀ ਤਾਂ ਸੰਗਤ ਨੇ ਸਮਾਧੀ ਤੋਂ ਉਠਾਉਣ ਲਈ ਹਿਲਾਇਆ, ਉਦੋਂ ਹੀ ਪਤਾ ਲੱਗਾ ਕਿ ਭਾਈ ਸਾਹਿਬ ਤਾਂ ਹਮੇਸ਼ਾ ਲਈ ਹੀ ਗੁਰੂ- ਚਰਨਾਂ ਵਿਚ ਜਾ ਬਿਰਾਜੇ ਸਨ। ਇਹ ਘਟਨਾ ੧੭੧੮ ਈ. ਦੀ ਹੈ। ਸਾਰੀ ਉਮਰ ਜਲ ਸੇਵਾ ਦੇ ਮੋਹ ਕਾਰਨ ਸੰਗਤਾਂ ਨੇ ਆਪ ਦੀ ਦੇਹ ਦਾ ਕਵਾਹ ਨੇੜੇ ਹੀ ਅੰਤਿਮ ਸੰਸਕਾਰ ਕਰ ਦਿੱਤਾ। ਭਾਈ ਘਨੱਈਆ ਜੀ ਜਲ ਵਾਂਗ ਹੀ ਨਿਰਛਲ, ਨਿਸ਼ਕਪਟ ਤੇ ਹਰ ਇਕ ਪ੍ਰਤੀ ਇਕ ਸਮਾਨ ਦ੍ਰਿਸ਼ਟੀ ਵਾਲੇ ਸਨ। ਜਲ ਵਾਂਗ ਸੀਤਲ ਸੁਭਾਅ ਹਰ ਪਾਸੇ ਠੰਢ ਵਰਤਾਉਂਦੇ। ਸ਼ਾਂਤੀ ਵੰਡਦੇ। ਨਿਮਰਤਾ ਨਾਲ ਨਿਉਂ ਕੇ ਰਹਿੰਦੇ। ਉਨ੍ਹਾਂ ਦੀ ਸੰਪਰਦਾ ਅੱਜ ਵੀ ਉਨ੍ਹਾਂ ਦੇ ਦੱਸੇ ਸੇਵਾ ਦੇ ਰਾਹ ਉੱਤੇ ਚੱਲ ਰਹੀ ਹੈ। ■

# ਗੁਰਮਤਿ ਸਿਧਾਂਤਾਂ ਦੇ ਪ੍ਰਚਾਰਕ : ਸੇਵਾ ਪੰਥੀ

*-ਡਾ. ਬਲਬੀਰ ਸਿੰਘ**

ਮਾਨਵ-ਸੇਵਾ ਸੇਵਾ ਦੀ ਗੁਰਮਤਿ ਵਿਚ ਵਿਸ਼ੇਸ਼ ਮਹਾਨਤਾ ਹੈ। ਸਾਰਿਆਂ ਅੰਦਰ ਪਰਮਾਤਮਾ ਦੀ ਜੋਤਿ ਸਮਾਈ ਹੋਈ ਸਮਝ ਕੇ ਮਨੁੱਖਤਾ ਦੀ ਸੇਵਾ ਕਰਨਾ ਗੁਰਮਤਿ ਦਾ ਵਡਮੁੱਲਾ ਸਿਧਾਂਤ ਹੈ। ਅਜਿਹੇ ਨਿਸ਼ਕਾਮ ਸੇਵਕ ਬ੍ਰਹਮ-ਗਿਆਨੀ ਭਾਈ ਘਨੱਈਆ ਜੀ ਸਨ, ਜਿਨ੍ਹਾਂ ਨੇ ਸਾਥੀਆਂ ਅਤੇ ਦੁਸ਼ਮਣਾਂ ਵਿਚ ਭੇਦ-ਭਾਵ ਨਾ ਸਮਝ ਕੇ ਸਭ ਵਿਚ ਪ੍ਰਭੂ-ਜੋਤ ਵੇਖ ਕੇ ਨਿਸ਼ਕਾਮ ਸੇਵਾ ਕੀਤੀ। ਭਾਈ ਸਾਹਿਬ ਤੋਂ ਹੀ 'ਸੇਵਾ ਪੰਥੀ' ਸੰਪਰਦਾ ਦਾ ਅਰੰਭ ਹੋਇਆ। ਇਹ ਗੱਲ ਬੜੀ ਹੀ ਮਹਾਨਤਾ ਵਾਲੀ ਹੈ ਕਿ ਇਨ੍ਹਾਂ ਨਾਲ ਸੰਬੰਧਿਤ ਡੇਰਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜਾਗਤ ਜੋਤ ਗੁਰੂ ਸਰੂਪ ਸਮਝ ਕੇ ਸਵੀਕਾਰਿਆ ਹੋਇਆ ਹੈ ਅਤੇ ਹੋਰ ਕਿਸੇ ਵੀ ਪੁਸਤਕ ਜਾਂ ਗ੍ਰੰਥ ਨੂੰ ਇਨ੍ਹਾਂ ਦੇ ਬਰਾਬਰ ਮਾਨਤਾ ਨਹੀਂ ਦਿੱਤੀ ਗਈ। ਇਨ੍ਹਾਂ ਦੇ ਡੇਰਿਆਂ ਵਿਚ ਸਾਧ-ਸੰਗਤ ਦੀ ਸੇਵਾ ਦੇ ਨਾਲ-ਨਾਲ ਬੜੇ ਸਤਿਕਾਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੋਜ਼ਾਨਾ ਪ੍ਰਕਾਸ਼, ਪਾਠ, ਕੀਰਤਨ-ਕਥਾ ਕੀਤੇ ਜਾਂਦੇ ਹਨ। ਸੰਗਤਾਂ ਨੂੰ ਗੁਰਬਾਣੀ ਵਿਚਲੇ ਗੁੱਝੇ ਭੇਦ ਅਤੇ ਸ਼ਬਦ ਗੁਰੂ ਨਾਲ ਜੋੜਿਆ ਜਾਂਦਾ ਹੈ। ਸੇਵਾ ਪੰਥੀ ਸੰਤਾਂ-ਸਾਧੂਆਂ ਦੁਆਰਾ ਇਨ੍ਹਾਂ ਡੇਰਿਆਂ ਵਿਚ ਆਏ-ਗਏ ਸ਼ਰਧਾਲੂਆਂ ਨਾਲ ਵੱਡੇ-ਛੋਟੇ ਦਾ ਵਿਤਕਰਾ ਨਹੀਂ ਕੀਤਾ ਜਾਂਦਾ। ਇਹ ਆਪਣੇ ਪ੍ਰਚਾਰ ਦੌਰਾਨ ਵੱਡੇ-ਛੋਟੇ ਦਾ ਵਿਤਕਰਾ ਨਾ ਕਰਦਿਆਂ ਹੋਇਆਂ ਨਿਰਧਨ, ਅਮੀਰ, ਵੱਡੇ ਛੋਟੇ ਹਰੇਕ ਨੂੰ ਗੁਰਬਾਣੀ ਅਨੁਸਾਰ ਜੀਵਣ ਜਿਊਣ ਦੀ ਪ੍ਰੇਰਨਾ ਦਿੰਦੇ ਹਨ।

ਸੇਵਾ ਪੰਥੀਆਂ ਦੀ ਇਹ ਕੋਸ਼ਿਸ਼ ਹੁੰਦੀ ਹੈ ਅਤੇ ਇਹ ਪ੍ਰਚਾਰਦੇ ਵੀ ਹਨ ਕਿ ਜਦੋਂ ਅਸੀਂ ਗੁਰੂ-ਅਸਥਾਨ 'ਤੇ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਹੋਵੇ, ਬੜੇ ਅਦਬ-ਸਤਿਕਾਰ ਨਾਲ ਜਾਈਏ, ਧਿਆਨ ਨਾਲ ਗੁਰਬਾਣੀ ਸੁਣੀਏ ਤੇ ਗੁਰੂ-ਉਪਦੇਸ਼ਾਂ ਨੂੰ ਆਪਣੇ ਜੀਵਨ ਵਿਚ ਢਾਲਣ ਦਾ ਯਤਨ ਕਰੀਏ, ਕਿਉਂਕਿ ਗੁਰਬਾਣੀ ਦਾ ਹੁਕਮ ਮੰਨਣਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਕਰਨਾ ਹੈ। ਭਾਈ ਘਨੱਈਆ ਜੀ, ਜਿਨ੍ਹਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਖ਼ਸ਼ਿਸ਼ਾਂ ਪ੍ਰਾਪਤ ਹੋਈਆਂ ਅਤੇ ਉਹ ਗੁਰਮਤਿ ਸਿਧਾਂਤਾਂ ਦੇ ਧਾਰਨੀ ਬਣੇ ਅਤੇ ਸੰਸਾਰ ਵਿਚ ਗੁਰਮਤਿ ਦਾ ਪ੍ਰਚਾਰ ਵੀ ਕੀਤਾ। 'ਸੇਵਾ ਪੰਥੀ' ਸੰਪਰਦਾ ਦੇ ਸਾਧੂਆਂ ਨੇ ਗੁਰਬਾਣੀ ਨੂੰ ਲਿਖ ਕੇ ਵੀ ਪ੍ਰਚਾਰਿਆ। ਇਨ੍ਹਾਂ ਨੇ ਵੱਖ-ਵੱਖ ਸਥਾਨਾਂ 'ਤੇ ਧਰਮਸ਼ਾਲਾਵਾਂ ਬਣਵਾਈਆਂ, ਲੋੜਵੰਦਾਂ ਲਈ ਖੂਹ ਲਗਵਾ ਕੇ ਜਲ ਦਾ ਪ੍ਰਬੰਧ ਕੀਤਾ। ਧਰਮਸ਼ਾਲਾਵਾਂ

**ਸੁਪਰਡੈਂਟ, ਸੈਂਟਰਲ ਖਾਲਸਾ ਯਤੀਮਖਾਨਾ, ਪੁਤਲੀਘਰ, ਸ੍ਰੀ ਅੰਮ੍ਰਿਤਸਰ। ਮੋ: +੯੧੯੮੭੮੦੯-੩੮੬੯੯*

ਵਿਚ ਪਾਣੀ ਦੇ ਘੜੇ ਵੀ ਭਰ ਕੇ ਰਖਵਾਉਂਦੇ। ਇੱਥੋਂ ਤਕ ਕਿ ਪਸ਼ੂ-ਪੰਛੀਆਂ ਤੇ ਜਾਨਵਰਾਂ ਲਈ ਵੀ ਜੰਗਲਾਂ ਵਿਚ ਪਾਣੀ ਪੀਣ ਦਾ ਪ੍ਰਬੰਧ ਕੀਤਾ। ਸੇਵਾ ਪੰਥੀਆਂ ਨੇ ਮਨੁੱਖਤਾ ਦੀ ਸੇਵਾ ਗੁਰੂ ਦੀ ਸਿੱਖਿਆ ਅਨੁਸਾਰ ਜਾਤ-ਪਾਤ ਦੇ ਵਖਰੇਵੇਂ ਤੋਂ ਉੱਚਾ ਉੱਠ ਕੇ ਕੀਤੀ ਤੇ ਕਰ ਰਹੇ ਹਨ। ਲੱਖਾਂ ਲੋਕਾਂ ਨੂੰ ਗੁਰਬਾਣੀ ਸੰਥਿਆ, ਗੁਰਮੁਖੀ ਵਿੱਦਿਆ ਦੀ ਸਿਖਲਾਈ ਦੇ ਕੇ ਸਿੱਖ ਬਣਾਇਆ ਅਤੇ ਅੱਜ ਵੀ ਇਨ੍ਹਾਂ ਦੀ ਸੰਸਥਾ ਦੇ ਅਧੀਨ ਸਕੂਲ, ਕਾਲਜ ਅਤੇ ਸਿੱਖਿਆ ਸੰਸਥਾਵਾਂ ਵੀ ਚੱਲ ਰਹੀਆਂ ਹਨ। ਗ੍ਰਿਹਸਥੀ ਜੀਵਨ ਤੋਂ ਦੂਰ ਰਹਿਣਾ ਇਨ੍ਹਾਂ ਦਾ ਧਰਮ-ਲਕਸ਼ ਹੈ। ਭਾਵੇਂ ਇਨ੍ਹਾਂ ਦਾ ਇਹ ਸਿਧਾਂਤ ਗੁਰਮਤਿ ਨਾਲ ਮੇਲ ਨਹੀਂ ਖਾਂਦਾ, ਪਰੰਤੂ ਇਸ ਸੰਪਰਦਾ ਨੇ ਆਪਣੇ ਮੁੱਢਲੇ ਕਰਮਾਂ ਤੋਂ ਲੈ ਕੇ ਗੁਰਮਤਿ ਅਤੇ ਗੁਰਮਤਿ ਸਾਹਿਤ ਦੀ ਬਹੁਤ ਸੇਵਾ-ਸੰਭਾਲ ਕੀਤੀ ਹੈ। ਇਨ੍ਹਾਂ ਨੇ ਉਦੋਂ ਗੁਰਦੁਆਰਾ ਸਾਹਿਬਾਨ ਦੀ ਸੰਭਾਲ ਕੀਤੀ ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪੈ ਰਹੇ ਸਨ। ਭਾਈ ਅੱਡਣ ਸ਼ਾਹ ਜੀ, ਜਿਹੜੇ ਪੂਰਨ ਗੁਰਸਿੱਖ ਸਨ, ਜਦੋਂ ਸਿੱਖਾਂ ਦੇ ਸਿਰਾਂ ਦਾ ਮੁੱਲ ਪੰਜ-ਪੰਜ ਰੁਪਏ ਪੈ ਰਿਹਾ ਸੀ ਤਾਂ ਲਾਹੌਰ ਵਰਗੇ ਸ਼ਹਿਰ ਵਿਚ ਬੇਖੌਫ ਘੁੰਮਦੇ ਰਹੇ।

ਅੱਜ ਵੀ ਇਹ ਪ੍ਰਥਾ ਹੈ ਕਿ ਇਨ੍ਹਾਂ ਦੇ ਡੇਰਿਆਂ ਦੇ ਸੰਚਾਲਕ ਆਪਣਾ ਅੰਤ ਕਾਲ ਨੇੜੇ ਜਾਣ ਕੇ ਅਜਿਹੇ ਵਿਅਕਤੀ ਨੂੰ ਹੀ ਅਗਲਾ ਸੰਚਾਲਕ ਚੁਣਦੇ ਹਨ ਜੋ ਗੁਰਮਤਿ ਦੇ ਸਿਧਾਂਤਾਂ ਅਨੁਸਾਰੀ ਹੋਵੇ, ਪਾਠ, ਕਥਾ-ਕੀਰਤਨ ਵਿਚ ਮਨ ਕਰ ਕੇ ਜੁੜਿਆ ਹੋਵੇ, ਅਣਥੱਕ ਤੇ ਨਿਸ਼ਕਾਮ ਸੇਵਕ ਹੋਵੇ। ਡੇਰੇ ਦੀ ਸਫਾਈ ਆਪਣੇ ਹੱਥੀਂ ਕਰਦਾ ਹੋਵੇ ਤੇ ਸੱਚਾ ਕਿਰਤੀ ਹੋਵੇ। ਸੰਚਾਲਕ ਬਣਾਉਂਦੇ ਸਮੇਂ ਜਦੋਂ ਦਸਤਾਰਬੰਦੀ ਹੁੰਦੀ ਹੈ, ਤਾਂ ਉਸ ਨੂੰ ਝਾੜੂ ਤੇ ਛੰਨਾ ਦਿੱਤਾ ਜਾਂਦਾ ਹੈ ਜੋ ਮਾਨਵਤਾ ਦੀ ਸੇਵਾ ਦਾ ਪ੍ਰਤੀਕ ਹੈ। ਇਸ ਦੇ ਨਾਲ-ਨਾਲ ਕੁਝ ਜ਼ਰੂਰੀ ਉਦੇਸ਼ਾਂ ਦਾ ਪਾਲਣ ਕਰਨਾ ਵੀ ਲਾਜ਼ਮੀ ਹੈ।

ਇਹ ਸਪਸ਼ਟ ਹੈ ਕਿ ਗੁਰਮਤਿ ਵਿਚ ਸੇਵਾ ਦਾ ਵਿਸ਼ੇਸ਼ ਮਹੱਤਵ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਘਨ੍ਹੱਈਆ ਜੀ ਨੂੰ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਵੰਡ ਛਕਣ ਦਾ ਉਪਦੇਸ਼ ਦਿੱਤਾ। ਸੋ ਅੱਜ ਵੀ ਇਸ ਸੰਪਰਦਾ ਵੱਲ ਝਾਤੀ ਮਾਰੀਏ ਤਾਂ ਇਹ ਭਾਈ ਘਨ੍ਹੱਈਆ ਜੀ ਦੇ ਨਕਸ਼-ਏ-ਕਦਮਾਂ 'ਤੇ ਚੱਲ ਕੇ ਸੇਵਾ ਨਿਭਾ ਰਹੇ ਹਨ। ਸੇਵਾ ਪ੍ਰਚਾਰ ਦੇ ਨਾਲ-ਨਾਲ ਜੋ ਇਨ੍ਹਾਂ ਨੇ ਗ੍ਰੰਥ ਲਿਖ ਕੇ ਧਾਰਮਿਕ ਸਿਧਾਂਤਾਂ ਦੀ ਵਿਆਖਿਆ ਕੀਤੀ ਹੈ, ਉਸ ਨੂੰ ਭੁਲਾਇਆ ਨਹੀਂ ਜਾ ਸਕਦਾ।

■

# ਰੈੱਡ ਕਰਾਸ ਸੰਸਥਾ ਦੇ ਅਸਲ ਬਾਨੀ : ਭਾਈ ਘਨ੍ਹੱਈਆ ਜੀ

*-ਡਾ. ਬਲਵਿੰਦਰ ਸਿੰਘ**

ਵਿਸ਼ਵ ਭਰ ਵਿਚ 'ਰੈੱਡ ਕਰਾਸ' ਦਿਵਸ ੮ ਮਈ ਨੂੰ ਸਵਿਟਜ਼ਰਲੈਂਡ ਦੇ ਸ਼ਹਿਰ ਜੇਨੇਵਾ ਦੇ ਮੂਲ ਵਾਸੀ ਜੀਨ ਹੈਨਰੀ ਡਿਊਨਾਂਟ ਦੇ ਜਨਮ ਦਿਨ 'ਤੇ ਮਨਾਇਆ ਜਾਂਦਾ ਹੈ। ਜੀਨ ਹੈਨਰੀ ਡਿਊਨਾਂਟ (ਜੀਵਨ ੮ ਮਈ, ੧੮੨੮ ਤੋਂ ੩੦ ਅਕਤੂਬਰ, ੧੯੧੦) ਉਹ ਸ਼ਖ਼ਸ ਸਨ, ਜਿਨ੍ਹਾਂ ਨੇ ੨੪ ਜੂਨ, ੧੮੫੯ ਈ. ਵਿਚ ਇਟਲੀ ਦੇ ਉੱਤਰੀ ਹਿੱਸੇ ਦੇ ਇਕ ਕਸਬੇ ਸੈਲਫ਼ਰੀਨੋ ਦੇ ਮੈਦਾਨ ਅੰਦਰ ਚਾਰ ਦੇਸ਼ਾਂ ਦਰਮਿਆਨ ਹੋਈ ਲੜਾਈ ਵਿਚ ਕੋਈ ੪੦ ਹਜ਼ਾਰ ਤੋਂ ਵੱਧ ਫ਼ੌਜੀਆਂ ਨੂੰ ਜ਼ਖ਼ਮੀ ਹੋ ਕੇ ਮਰਦੇ ਤੱਕਿਆ ਸੀ। ਸਮਾਜ-ਸੇਵੀ ਇਨਸਾਨ ਹੈਨਰੀ ਡਿਊਨਾਂਟ ਆਪਣੇ ਨਿੱਜੀ ਮਨੋਰਥ ਲਈ ਨੈਪੋਲੀਅਨ ਨੂੰ ਮਿਲਣ ਦੀ ਇੱਛਾ ਨਾਲ ਸੈਲਫ਼ਰੀਨੋ ਪੁੱਜਾ ਸੀ। ਹੈਨਰੀ ਡਿਊਨਾਂਟ ਨੇ ਆਪਣੇ ਜੀਵਨ ਵਿਚ ਕਦੇ ਵੀ ਲੜਾਈ ਨਹੀਂ ਵੇਖੀ ਸੀ। ਹੈਨਰੀ ਡਿਊਨਾਂਟ ਇਕੱਲਾ ਹੋਣ ਦੇ ਬਾਵਜੂਦ ਉਸ ਨੇ ਸਥਾਨਕ ਬਸ਼ਿੰਦਿਆਂ ਨੂੰ ਇਕੱਠਾ ਕੀਤਾ ਅਤੇ ਤੜਪ ਰਹੇ ਸੈਨਿਕਾਂ ਦੀ ਜਾਨ ਬਚਾਉਣ ਲਈ ਮੈਦਾਨ-ਏ-ਜੰਗ ਵਿਚ ਨਿੱਤਰ ਪਿਆ। ਮਾਨਵਤਾ ਦੇ ਪ੍ਰੇਮੀ ਡਿਊਨਾਂਟ ਦੇ ਮਨ ਵਿੱਚੋਂ ਮਨੁੱਖੀ ਵੇਦਨਾ ਦੀ ਹੂਕ ਨਿਕਲੀ ਅਤੇ ਇਸ ਯਥਾਰਥਕ ਪੀੜ ਦੇ ਕੀਰਨਿਆਂ ਨੂੰ ਉਸ ਨੇ 'ਮੈਮਰੀ ਆਫ਼ ਸੈਲਫ਼ਰੀਨੋ' ਕਿਤਾਬ ਵਿਚ ਬਿਆਨ ਕੀਤਾ ਹੈ। ਇਸ ਪੁਸਤਕ ਰਾਹੀਂ ਹੈਨਰੀ ਡਿਊਨਾਂਟ ਨੇ ਅਜਿਹੀ ਸੰਸਥਾ ਬਣਾਉਣ ਦਾ ਵਿਚਾਰ ਰੱਖਿਆ ਸੀ ਜੋ ਯੁੱਧ-ਖੇਤਰ ਜਾਂ ਮਨੁੱਖੀ ਤ੍ਰਾਸਦੀ ਵਿਚ ਜ਼ਖ਼ਮੀਆਂ ਦੀ ਸੇਵਾ-ਸੰਭਾਲ ਲਈ ਬਿਨਾ ਕਿਸੇ ਭੇਦਭਾਵ ਦੇ ਕਰਨ ਲਈ ਤਿਆਰ ਰਹੇ। ਇਸ ਪੁਸਤਕ ਨੇ ਵਿਸ਼ਵ ਭਰ ਦੇ ਚਿੰਤਕਾਂ ਨੂੰ ਝੰਜੋੜ ਸੁੱਟਿਆ ਅਤੇ ਜਿਸ ਤੋਂ ਪ੍ਰਭਾਵਿਤ ਹੋ ਕੇ ਜੀਨ ਹੈਨਰੀ ਡਿਊਨਾਂਟ ਨੂੰ ੨੬ ਅਕਤੂਬਰ, ੧੮੬੩ ਈ. ਵਿਚ ਸਨਮਾਨਿਤ ਕਰ ਕੇ 'ਰੈੱਡ ਕਰਾਸ ਸੰਸਥਾ' ਦਾ ਗਠਨ ਕੀਤਾ ਗਿਆ। ਹੈਨਰੀ ਡਿਊਨਾਂਟ ਵੱਲੋਂ ਵਿਸ਼ਵ-ਸ਼ਾਂਤੀ ਦੇ ਕੀਤੇ ਗਏ ਇਸ ਉਪਰਾਲੇ ਸਦਕਾ ਨੋਬਲ ਪੁਰਸਕਾਰ ਦੇ ਖੇਤਰ ਵਿਚ ਉਨ੍ਹਾਂ ਨੂੰ ੧੯੦੧ ਈ. ਵਿਚ ਪਹਿਲੀ ਵਾਰ 'ਨੋਬਲ ਪਰਾਈਜ਼ ਪੀਸ' ਨਾਲ ਸਨਮਾਨਿਤ ਕੀਤਾ ਗਿਆ। ਇਹੀ ਕਾਰਨ ਹੈ ਕਿ ਡਿਊਨਾਂਟ ਦੇ ਜਨਮ ਦਿਨ 'ਤੇ ੮ ਮਈ ਨੂੰ ਰੈੱਡ ਕਰਾਸ ਦਿਵਸ ਮਨਾਇਆ ਜਾਂਦਾ ਹੈ।

ਦੂਜੇ ਪਾਸੇ ਇਤਿਹਾਸਿਕ ਤੱਥਾਂ 'ਤੇ ਅਸਲ ਝਾਤ ਮਾਰੀ ਜਾਵੇ ਤਾਂ ਇਹ ਤੱਥ

**ਸਹਾਇਕ ਪ੍ਰੋਫ਼ੈਸਰ ਅਤੇ ਮੁਖੀ ਪੰਜਾਬੀ ਵਿਭਾਗ, ਗੁਰੂ ਨਾਨਕ ਖਾਲਸਾ ਕਾਲਜ, ਡਰੋਲੀ ਕਲਾਂ, ਜ਼ਿਲ੍ਹਾ ਜਲੰਧਰ।*
*ਮੋ: +੯੧੯੪੧੭੬-੦੬੫੭੨*

ਸਪਸ਼ਟ ਹੋ ਜਾਂਦਾ ਹੈ ਕਿ ਰੈੱਡ ਕਰਾਸ ਸੰਸਥਾ ਦੇ ਅਸਲ ਬਾਨੀ ਤਾਂ ਜੀਨ ਹੈਨਰੀ ਡਿਊਨਾਂਟ ਤੋਂ ਪਹਿਲਾਂ ਹੋਏ ਭਾਈ ਘਨੱ੍ਹਈਆ ਜੀ ਸਨ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨਿਨ ਸਿੱਖ ਹੋਏ ਹਨ। ਭਾਈ ਘਨੱ੍ਹਈਆ ਜੀ ਨੇ ੧੭੦੪ ਈ. ਨੂੰ ਹੋਈ ਸ੍ਰੀ ਅਨੰਦਪੁਰ ਸਾਹਿਬ ਦੀ ਲੜਾਈ ਵਿਚ ਦੁਸ਼ਮਣਾਂ ਦੀਆਂ ਫ਼ੌਜਾਂ ਦੇ ਜ਼ਖ਼ਮੀ ਸਿਪਾਹੀਆਂ ਨੂੰ ਬਿਨਾ ਕਿਸੇ ਭੇਦ-ਭਾਵ ਦੇ ਪਾਣੀ ਪਿਲਾਇਆ ਤੇ ਮਲ੍ਹਮ-ਪੱਟੀ ਕੀਤੀ ਸੀ। ਵਿਸ਼ਵ ਭਰ ਵਿਚ ਮਾਨਵ ਕਲਿਆਣ ਅਤੇ ਖ਼ਾਸ ਕਰਕੇ ਸਿੱਖ ਇਤਿਹਾਸ ਵਿਚ ਭਾਈ ਘਨੱ੍ਹਈਆ ਜੀ (ਜੀਵਨ ੧੬੪੮ ਤੋਂ ੧੭੧੮ ਈ.) ਦੀ ਮਹਿਮਾ ਨਿਰਾਲੀ ਮੰਨੀ ਗਈ ਹੈ। ਨਿਸ਼ਕਾਮ ਮਾਨਵ-ਸੇਵਾ ਦੀਆਂ ਵਿਲੱਖਣ ਮਿਸਾਲਾਂ ਕਾਇਮ ਕਰਨ ਵਾਲੇ ਭਾਈ ਘਨੱ੍ਹਈਆ ਜੀ ਦਾ ਜਨਮ ਪਾਕਿਸਤਾਨ ਖੇਤਰ ਦੇ ਪਿੰਡ ਸੋਦਰਾ ਵਿਖੇ ਭਾਈ ਨੱਥੂ ਰਾਮ ਜੀ ਅਤੇ ਮਾਤਾ ਸੁੰਦਰੀ ਜੀ ਦੀ ਕੁੱਖੋਂ ਇਕ ਸਾਧਾਰਨ ਪਰਵਾਰ ਵਿਚ ਹੋਇਆ। ਗੁਰੂ-ਘਰ ਨਾਲ ਜੁੜੇ ਇਸ ਅਨਿਨ ਸੇਵਕ ਦੀ ਸੇਵਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਸਿਰਫ਼ ਵਡਿਆਇਆ ਹੀ ਨਹੀਂ, ਬਲਕਿ ਉਨ੍ਹਾਂ ਨੂੰ ਬ੍ਰਹਮ ਗਿਆਨੀ ਦੀ ਅਵਸਥਾ ਦਾ ਮਾਲਕ ਵੀ ਕਿਹਾ ਹੈ। ਅਜਿਹਾ ਬ੍ਰਹਮ ਗਿਆਨੀ ਜੋ ਨਿਰਵੈਰ ਹੈ, ਨਿਰਭਉ ਹੈ ਅਤੇ ਜਿਸ ਦੀ ਸੋਚ ਮਾਨਵੀ ਸੀਮਾਵਾਂ ਤੋਂ ਪਾਰ ਦੈਵੀ ਰੂਪ ਵਾਲੀ ਹੋ ਗਈ ਸੀ। ਭਾਈ ਘਨੱ੍ਹਈਆ ਜੀ ਦੇ ਇਸ ਦੈਵੀ ਰੂਪ ਨੂੰ ਪਛਾਣਦਿਆਂ ਹੀ ਦਸਵੇਂ ਪਾਤਸ਼ਾਹ ਨੇ ਭਾਈ ਘਨੱ੍ਹਈਆ ਜੀ ਨੂੰ ਸਿੱਖੀ ਦਾ ਆਦਰਸ਼ ਮੰਨਿਆ ਹੈ। ਭਾਈ ਘਨੱ੍ਹਈਆ ਜੀ ਦੀ ਵਡਿਆਈ ਇਹ ਹੈ ਕਿ ਉਨ੍ਹਾਂ ਨੇ ਹਰ ਆਤਮਾ ਵਿੱਚੋਂ ਪਰਮਾਤਮਾ ਦੀ ਨੂਰੀ ਅਜ਼ੀਮ ਝਲਕ ਦੇਖੀ ਹੈ। ਗੁਰਬਾਣੀ ਦੇ ਫ਼ੁਰਮਾਨ *ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ* ਦਾ ਆਦਰਸ਼ ਹੀ ਭਾਈ ਘਨੱ੍ਹਈਆ ਜੀ ਦੀ ਮੰਜ਼ਿਲ ਸੀ।

ਦਰਅਸਲ 'ਮੂਲ ਮੰਤਰ' ਵਿਚ ਸ੍ਰੀ ਗੁਰੂ ਨਾਨਕ ਸਾਹਿਬ ਨੇ ਵਿਆਖਿਆ ਕਰਦਿਆਂ ਦੋ ਸ਼ਬਦ 'ਨਿਰਭਉ' ਅਤੇ 'ਨਿਰਵੈਰ' ਵਰਤੇ ਹਨ। ਇਹ ਦੋ ਗੁਣ ਬਾਣੀ ਚਿੰਤਨ ਅਨੁਸਾਰ ਦੈਵੀ ਚਰਿੱਤਰ ਵਾਲੇ ਹਨ। ਇਨ੍ਹਾਂ ਗੁਣਾਂ ਨੂੰ ਬ੍ਰਹਮ-ਸ਼ਕਤੀ ਮੰਨਦਿਆਂ ਗੁਰੂ ਨਾਨਕ ਸਾਹਿਬ ਨੇ ਮਨੁੱਖ ਦੇ ਆਦਰਸ਼ ਦੀ ਪਰਿਭਾਸ਼ਾ ਵੀ ਕਰ ਦਿੱਤੀ ਹੈ। ਮੂਲ ਮੰਤਰ ਦੇ ਝਰੋਖੇ ਵਿੱਚੋਂ ਨਿਰਭਉ ਅਤੇ ਨਿਰਵੈਰ ਹੋਣ ਦੇ ਮਾਡਲ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਦਾ ਸੂਝ ਮਾਡਲ ਬਣਾਇਆ ਸੀ। ਖਾਲਸੇ ਦੀ ਪਰਿਭਾਸ਼ਾ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲੋਕਾਈ ਨੂੰ ਇਹੀ ਸੰਦੇਸ਼ ਦਿੱਤਾ ਸੀ ਕਿ ਨਿਰਭਉ ਹੋਏ ਬਿਨਾ ਸ਼ੁੱਭ ਕਰਮਨ ਲਈ ਜੂਝਿਆ ਨਹੀਂ ਜਾ ਸਕਦਾ ਅਤੇ ਨਿਰਵੈਰ ਹੋਏ ਬਿਨਾ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਨਿਰਭਉ ਤੇ ਨਿਰਵੈਰ ਦੇ ਆਦਰਸ਼ ਮਾਰਗ 'ਤੇ ਚੱਲਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੱਚੇ-ਸੁੱਚੇ ਸੇਵਕ ਭਾਈ ਘਨੱ੍ਹਈਆ ਜੀ ਨੇ ਖਾਲਸੇ ਦੇ ਆਦਰਸ਼ ਨੂੰ ਪ੍ਰਯੋਗੀ ਵਰਤਾਰੇ ਵਿਚ ਸਾਕਾਰ ਕੀਤਾ ਹੈ। ਭਾਈ ਘਨੱ੍ਹਈਆ ਜੀ 'ਤੇ ਜੰਗੇ-ਇਲਜ਼ਾਮ ਸੀ ਕਿ ਭਾਈ ਘਨੱ੍ਹਈਆ ਜੀ ਦੁਸ਼ਮਣਾਂ ਨੂੰ

ਪਾਣੀ ਪਿਲਾ ਰਹੇ ਹਨ। ਮਸਲਾ ਗੁਰੂ ਦੀ ਹਜ਼ੂਰੀ ਵਿਚ ਪਹੁੰਚਿਆ ਤਾਂ ਬ੍ਰਹਮ-ਰੂਪ ਗੁਰੂ ਨੇ ਭਾਈ ਘਨ੍ਹੱਈਆ ਜੀ ਨੂੰ ਗਲ਼ ਨਾਲ ਲਗਾ ਲਿਆ। ਭਾਈ ਘਨ੍ਹੱਈਆ ਜੀ ਕਹਿ ਰਹੇ ਸਨ ਕਿ ਪਾਤਸ਼ਾਹ, "ਮੈਨੂੰ ਤਾਂ ਹਰ ਜ਼ਖ਼ਮੀ ਵਿੱਚੋਂ ਤੁਹਾਡਾ ਹੀ ਰੂਪ ਨਜ਼ਰੀਂ ਆਉਂਦਾ ਹੈ- ਮੈਂ ਫਰਕ ਕਿਵੇਂ ਕਰਾਂ?" ਗੁਰੂ ਨੇ ਇਹ ਬੋਲ ਸੁਣਦਿਆਂ ਹੀ ਭਾਈ ਘਨ੍ਹੱਈਆ ਜੀ ਦੀ ਉਸ ਅਵਸਥਾ ਨੂੰ ਪਛਾਣ ਲਿਆ ਜੋ ਕੇਵਲ ਇਕ ਬ੍ਰਹਮ-ਗਿਆਨੀ ਦੀ ਹੋ ਸਕਦੀ ਹੈ।

ਅਸਲ ਵਿਚ ਭਾਈ ਘਨ੍ਹੱਈਆ ਜੀ ਦੀ ਇਹ ਉਹ ਪਾਰਗ਼ਾਮੀ ਅਵਸਥਾ ਸੀ ਜਿੱਥੇ ਪਹੁੰਚ ਕੇ *ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ* ਦਾ ਮਹਾਂਵਾਕ ਅੰਦਰ-ਬਾਹਰ ਪ੍ਰਗਟ ਹੋ ਜਾਂਦਾ ਹੈ। ਭਾਈ ਘਨ੍ਹੱਈਆ ਜੀ ਆਪਣੀ ਨਿਮਰਤਾ ਅਤੇ ਸੇਵਾ ਨਾਲ ਉੱਥੇ ਪਹੁੰਚੇ ਵਿਅਕਤੀ ਸਨ, ਜਿੱਥੇ ਕਾਲ ਦਾ ਭੈਅ ਮੁੱਕ ਜਾਂਦਾ ਹੈ, ਮਨ ਨਿਰਮਲ ਹੋ ਜਾਂਦਾ ਹੈ ਅਤੇ ਅਨਹਦ ਨਾਦ ਦੀ ਗੂੰਜ ਸੁਣਾਈ ਦੇਣ ਲੱਗ ਜਾਂਦੀ ਹੈ। ਭਾਈ ਘਨ੍ਹੱਈਆ ਜੀ ਸਿਰ ਝੁਕਾਈ ਖੜ੍ਹੇ ਸਨ ਕਿ ਗੁਰੂ ਜੁਝਾਰੂ ਸਿੰਘਾਂ ਦੀ ਸ਼ਿਕਾਇਤ ਉਪਰੰਤ ਕੀ ਕਹਿਣਗੇ? ਜੁਝਾਰੂ ਸਿੰਘ ਦਾ ਆਪਣਾ ਸੱਚ ਸੀ, ਪਰ ਭਾਈ ਘਨ੍ਹੱਈਆ ਜੀ ਜਿਸ ਸੱਚ ਅਤੇ ਰੱਬੀ-ਬਿੰਦੂ ਉਪਰ ਪਹੁੰਚ ਚੁੱਕੇ ਸੀ, ਉੱਥੇ *ਨਾ ਕੋ ਬੈਰੀ ਨਹੀ ਬਿਗਾਨਾ* ਦੀ ਸੋਚ ਸੀ। ਇਹ ਸੋਚ ਜੁਝਾਰੂ ਸਿੰਘਾਂ ਦੇ ਸੱਚ ਤੋਂ ਵਡੇਰੀ ਸੀ। ਭਾਈ ਘਨ੍ਹੱਈਆ ਜੀ ਦਾ ਤਨ, ਮਨ ਅਤੇ ਸੁਰਤ ਤਾਂ ਪਹਿਲਾਂ ਹੀ ਟਿਕਾਓ ਵਿਚ ਸਨ, ਸਿਰਫ਼ ਗੁਰੂ ਦੇ ਫ਼ੈਸਲੇ ਦੀ ਉਡੀਕ ਸੀ। ਦਸਮ ਪਾਤਸ਼ਾਹ ਨੇ ਭਾਈ ਘਨ੍ਹੱਈਆ ਜੀ ਨੂੰ ਗਲ਼ ਨਾਲ ਲਾ ਕੇ ਆਪਣੇ ਹੱਥੀਂ ਮਲ੍ਹਮ ਦਿੰਦਿਆਂ ਕਿਹਾ ਕਿ "ਭਾਈ ਘਨ੍ਹੱਈਆ ਜੀ, ਤੇਰੇ ਅੰਦਰ ਤਾਂ ਕਰਤਾਰ ਵਿਚਰ ਰਿਹਾ ਹੈ, ਪਾਣੀ ਵੀ ਪਿਲਾਓ ਤੇ ਜ਼ਖ਼ਮੀਆਂ ਦੀ ਮਲ੍ਹਮ-ਪੱਟੀ ਵੀ ਕਰੋ।" ਅਸਲ ਵਿਚ ਗੁਰੂ ਜੀ ਨੂੰ ਭਾਈ ਘਨ੍ਹੱਈਆ ਜੀ ਦੇ ਵਿਹਾਰ ਵਿੱਚੋਂ ਨਾਨਕ ਬਾਣੀ ਅਤੇ ਆਪਣੀ ਸਿੱਖਿਆ ਦਾ ਸਾਕਾਰ ਬਿੰਬ ਦਿੱਸ ਪਿਆ ਸੀ। ਗੁਰੂ ਦੀ ਹਾਮੀ ਆਪਣੇ ਅਨਿਨ ਸੇਵਕ ਭਾਈ ਘਨ੍ਹੱਈਆ ਜੀ ਨਾਲ ਸੀ। ਗੁਰਬਾਣੀ ਸਿਧਾਂਤ ਮੁਤਾਬਿਕ ਕਰਤਾਰ (ਪ੍ਰਭੂ) ਕੁਦਰਤ *ਬਲਿਹਾਰੀ ਕੁਦਰਤਿ ਵਸਿਆ* ਅਤੇ ਕਿਰਤ *ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* ਵਿਚ ਵਸਦਾ ਹੈ। ਇਹ ਉਹ ਪਲ ਸਨ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਕਰਤਾਰ ਦੀ ਝਲਕ ਕਿਰਤ ਵਿੱਚੋਂ ਵੇਖੀ ਸੀ। ਭਾਈ ਘਨ੍ਹੱਈਆ ਜੀ ਵਿੱਚੋਂ ਉਨ੍ਹਾਂ ਨੂੰ ਆਪਣੇ ਚਿਤਵੇ ਹੋਏ ਅਸਲ ਖਾਲਸੇ ਦਾ ਸਾਖਸ਼ਾਤ ਸਰੂਪ ਦਿਖਾਈ ਦਿੱਤਾ ਸੀ। ਉਹ ਖਾਲਸਾ ਜੋ ਜਾਤ-ਪਾਤ, ਰੰਗ-ਰੂਪ ਅਤੇ ਸੰਕੀਰਣਤਾਵਾਂ ਤੋਂ ਉੱਪਰ ਹੈ। ਅਜਿਹਾ ਖਾਲਸਾ ਜਿਸ ਦਾ ਮਾਡਲ ਨਿਰਭਉ ਤੇ ਨਿਰਵੈਰ ਵਾਲਾ ਹੈ, ਜੋ ਧਰਮ ਲਈ ਕੰਮ ਕਰਦਾ ਹੈ ਅਤੇ ਜਿਸ ਲਈ ਮਾਨਵਤਾ ਕਲਿਆਣ ਪਰਮ-ਧਰਮ ਹੈ। ਭਾਈ ਘਨ੍ਹੱਈਆ ਜੀ ਦਾ ਮਾਰਗ ਸੱਚ ਅਤੇ ਧਰਮੀ ਹੋਣ ਕਾਰਨ ਹੀ ਉਨ੍ਹਾਂ ਨੂੰ ਗੁਰੂ ਦੀ ਗੋਦ ਪ੍ਰਾਪਤ ਹੋਈ ਸੀ।

ਗੁਰਬਾਣੀ ਦਰਸ਼ਨ ਮੁਤਾਬਿਕ ਜਿਸ ਪ੍ਰਾਣੀ ਨੂੰ ਪ੍ਰਭੂ ਦਾ ਰੰਗ ਚੜ੍ਹ ਗਿਆ ਹੈ, ਆਪਣੀ ਆਤਮਾ ਨੂੰ ਪਛਾਣ ਕੇ ਵਿਸ਼ੇ-ਵਿਕਾਰਾਂ 'ਤੇ ਜਿੱਤ ਪਾ ਲਈ ਹੈ ਅਤੇ ਲੋਕਾਈ ਦੀ ਚਰਨ ਧੂੜ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ, ਭਾਵ ਨਿਰਮਾਣਤਾ ਵਾਲਾ ਭਾਵ ਪੈਦਾ ਕਰ ਲਿਆ ਹੈ; ਅਸਲ ਵਿਚ ਉਹੀ ਜੀਵ ਸੂਰਮਾ ਭਾਵ ਯੋਧਾ ਹੈ। ਗੁਰਵਾਕ ਹੈ:

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*
*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥੧॥*
*ਠਾਕੁਰੁ ਗਾਈਐ ਆਤਮ ਰੰਗਿ॥*
*ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ॥੧॥ਰਹਾਉ॥*
*ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥*
*ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥ (ਪੰਨਾ ੬੭੯)*

ਬ੍ਰਹਮ ਬਿੰਦੂ ਨੂੰ ਪੁੱਜੇ ਭਾਈ ਘਨ੍ਹੱਈਆ ਜੀ ਤਾਂ ਉਹ ਯੋਧੇ ਸਨ ਜਿਸ ਨੇ ਬਾਹਰਲੇ ਦੁਸ਼ਮਣਾਂ ਨੂੰ ਐਵੇਂ ਅਤੇ ਵਕਤੀ ਸਮਝਦੇ ਹੋਇਆਂ ਆਪਣੇ ਅੰਦਰਲੇ ਦੁਸ਼ਮਣ ਮਾਰ ਲਏ ਸਨ। ਬਾਣੀ ਸੰਸਾਰ ਨਾਲ ਇਕਸੁਰ ਹੋਏ ਭਾਈ ਘਨ੍ਹੱਈਆ ਜੀ ਸੰਸਾਰਕ ਬੰਧਨਾਂ ਤੋਂ ਮੁਕਤ ਹੋ ਕੇ ਆਪਣੇ ਅਸਲੇ ਦੀ ਪਛਾਣ ਕਰ ਚੁੱਕੇ ਸੀ। ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਸਿੱਖ ਧਰਮ ਅਤੇ ਬਾਣੀ ਸੰਸਾਰ ਵਿਚ ਸੇਵਾ ਦੇ ਮਹਾਤਮ ਨੂੰ ਸਭ ਤੋਂ ਉੱਚਾ ਤੇ ਸੁੱਚਾ ਰੱਖਿਆ ਗਿਆ ਹੈ। ਇਹੀ ਕਾਰਨ ਹੈ ਕਿ ਸਿੱਖ ਇਤਿਹਾਸ ਵਿਚ ਭਾਈ ਘਨ੍ਹੱਈਆ ਜੀ ਇਸੇ ਲਈ ਆਦਰਸ਼ ਹਨ, ਕਿਉਂਕਿ ਉਨ੍ਹਾਂ ਦਾ ਜੀਵਨ ਸੇਵਾ ਨੂੰ ਅਰਪਿਤ ਸੀ। ਜੰਗਾਂ-ਯੁੱਧਾਂ ਵਿਚ ਜ਼ਖ਼ਮੀਆਂ ਨੂੰ ਪਾਣੀ ਪਿਆਉਣਾ ਅਤੇ ਲੰਗਰ ਦੀ ਸੇਵਾ ਕਰਨਾ ਉਨ੍ਹਾਂ ਦਾ ਕਰਤਾਰੀ ਕਰਮ ਸੀ। ਸੇਵਾ ਭਾਵਨਾ ਵਿੱਚੋਂ ਹੀ ਉਨ੍ਹਾਂ ਨੂੰ ਰੱਬੀ ਮਿਲਾਪ ਦਾ ਫ਼ਖਰ ਹਾਸਲ ਸੀ। ਅਨਹਦ ਨਾਦ ਦੀ ਧੁਨੀ ਦੀ ਗੂੰਜ ਹਰ ਪਲ ਉਨ੍ਹਾਂ ਨੂੰ ਖਿੜਾਓ ਟਿਕਾਓ ਵਿਚ ਰੱਖਦੀ ਸੀ। ਸੇਵਾ ਭਾਵਨਾ ਨੇ ਸਾਰੀ ਹਉਮੈਂ ਦਾ ਨਾਸ਼ ਕਰਨਾ ਹੁੰਦਾ ਹੈ ਅਤੇ ਜਿਸ ਅੰਦਰੋਂ ਹਉਮੈਂ ਮਿਟ ਗਈ ਹੈ, ਉਹ ਬ੍ਰਹਮ ਨਾਲ ਇਕ ਸੁਰ ਹੋ ਜਾਂਦਾ ਹੈ। ਬਾਣੀ ਵਿਚ ਉਪਦੇਸ਼ ਹੈ *ਹਉਮੈ ਬੂਝੈ ਤਾ ਦਰਿ ਸੂਝੈ* ਸੇਵਾ ਜਿੱਥੇ ਹਉਮੈ ਤੋਂ ਮੁਕਤ ਕਰਦੀ ਹੈ, ਉੱਥੇ ਦੂਜਿਆ ਨਾਲ ਜੋੜਦੀ ਵੀ ਹੈ। ਸੇਵਾ ਬਿਗਾਨਿਆਂ ਨੂੰ ਆਪਣਾ ਬਣਾ ਲੈਂਦੀ ਹੈ। ਗੁਰਬਾਣੀ ਵਿਚ ਸੇਵਾ ਦੇ ਮਹਾਤਮ ਨੂੰ ਇੰਜ ਪ੍ਰਗਟਾਇਆ ਹੈ:

*-ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ (ਪੰਨਾ ੨੬)*
*-ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥*
*(ਪੰਨਾ ੨੮੬)*

ਨਿਰੰਸਦੇਹ, ਸੇਵਾ ਰੱਬੀ ਗੁਣ ਹੈ। ਭਾਈ ਘਨ੍ਹੱਈਆ ਜੀ ਸੇਵਾ ਭਾਵ ਦੀ ਜੀਵੰਤ

ਮਿਸਾਲ ਹਨ। ਆਧੁਨਿਕ ਸਮਿਆਂ ਵਿਚ ਜਦੋਂ ਮਨੁੱਖ ਸੇਵਾ ਭਾਵ ਤੋਂ ਦੂਰ ਜਾ ਰਿਹਾ ਹੈ, ਹੰਕਾਰ ਵਿਚ ਤੜਪ ਰਿਹਾ ਹੈ, ਅਜਿਹੇ ਸਰਾਪੇ ਸਮਿਆਂ ਵਿਚ ਭਾਈ ਘਨੱ੍ਹਈਆ ਜੀ ਨੂੰ ਇਕ ਆਦਰਸ਼ ਵਾਂਗ ਚਿਤਵਿਆ ਜਾਣਾ ਚਾਹੀਦਾ ਹੈ। ਅਗਨਿ ਬਬੂਲਾ ਹੋਈ ਧਰਤੀ ਨੂੰ ਭਾਈ ਘਨੱ੍ਹਈਆ ਜੀ ਵਰਗੇ ਸੇਵਾ-ਮਾਰਗੀ ਦਾ ਆਦਰਸ਼ ਹੀ ਸ਼ਾਂਤ ਕਰ ਸਕਦਾ ਹੈ। ਭਾਈ ਘਨੱ੍ਹਈਆ ਜੀ ਇਸ ਲਈ ਬ੍ਰਹਮ-ਗਿਆਨੀ ਸਨ ਕਿਉਂਕਿ ਉਨ੍ਹਾਂ ਨੂੰ ਦੂਜਿਆਂ ਵਿਚ ਰੱਬੀ ਜਲੋਅ ਦਿੱਸਦਾ ਸੀ, ਕਲਿਆਣ ਭਾਵਨਾ ਉਨ੍ਹਾਂ ਦਾ ਮਕਸਦ ਸੀ ਅਤੇ ਸੇਵਾ ਉਨ੍ਹਾਂ ਦੀ ਜੀਵਨ ਸ਼ਕਤੀ ਸੀ। ਨਿਰਭਉ ਤੇ ਨਿਰਵੈਰ ਹੋ ਕੇ ਉਹ ਰੱਬੀ ਗੁਣਾਂ ਨਾਲ ਭਰਪੂਰ ਸਨ। ਮਨ ਟਿਕਾਉ ਵਿਚ ਸੀ ਤੇ ਤਨ ਸੇਵਾ ਨੂੰ ਅਰਪਿਤ ਸੀ। ਸੰਪਰਦਾਇਕ ਵੇਲਿਆਂ ਵਿਚ ਭਾਈ ਘਨੱ੍ਹਈਆ ਜੀ ਇਕ ਅਜਿਹੇ ਪ੍ਰਤਿਮਾਨ ਹਨ ਜੋ ਮਾਨਵੀ ਭਾਈਚਾਰੇ ਨੂੰ ਸਾਰਥਿਕ ਦਿਸ਼ਾ ਦੇ ਸਕਦੇ ਹਨ। ਧਰਤੀ ਨੂੰ ਧਰਮਸਾਲ ਬਣਾਉਣ ਦੀ ਜਾਚ ਭਾਈ ਘਨੱ੍ਹਈਆ ਜੀ ਦੇ ਜੀਵਨ-ਮਾਡਲ ਤੋਂ ਸਿੱਖੀ ਜਾ ਸਕਦੀ ਹੈ। ਨਿਰੰਸਦੇਹ ਇਹ ਉਹ ਜੀਵਨ ਹੈ ਜੋ ਕਾਲ ਦੇ ਭੈਅ ਤੋਂ ਮੁਕਤ ਕਰਵਾਉਂਦਾ ਹੈ ਅਤੇ ਅਕਾਲ ਨਾਲ ਜੋੜਦਾ ਹੈ। ਇਸੇ ਵਿਚ ਹੀ ਮਨੁੱਖ ਦੀ ਮੁਕਤੀ ਅਤੇ ਕਲਿਆਣ ਹੈ। ਭਾਈ ਸਾਹਿਬ ਦਾ ਜੀਵਨ ਆਦਰਸ਼ ਇਕ ਜਗਦੀ ਜੋਤ ਹੈ ਜੋ ਮਨੁੱਖ ਦੇ ਅੰਦਰ ਚਾਨਣ ਨੂੰ ਰੁਸ਼ਨਾਉਂਦੀ ਹੈ। ਇਸੇ ਜੀਵਨ ਤੋਂ ਪ੍ਰੇਰਿਤ ਹੋ ਕੇ ਇਕ ਸੁਨਿਹਰੇ ਮਾਨਵੀ ਭਵਿੱਖ ਦੀ ਕਲਪਨਾ ਕੀਤੀ ਜਾ ਸਕਦੀ ਹੈ।

ਇਹ ਗੱਲ ਮੰਨਣੀ ਪਵੇਗੀ ਕਿ ਦੂਜਿਆਂ ਅਜਨਬੀਆਂ ਦੇ ਸੱਚ ਨੂੰ ਉਹੀ ਪਹਿਚਾਣ ਸਕਦਾ ਹੈ ਜੋ ਆਪਣੇ ਅੰਦਰੋਂ ਵੱਡਾ ਹੈ। ਅਜੋਕਾ ਮਨੁੱਖ ਅੰਦਰੋਂ ਸਰਾਪਿਆ ਅਤੇ ਬਾਹਰੋਂ ਗੁਆਚਿਆ ਹੋਣ ਕਾਰਨ ਭਟਕਣ ਦੇ ਊਠ 'ਤੇ ਸਵਾਰ ਹੈ। ਨਤੀਜੇ ਵਜੋਂ ਗੱਲਾਂ ਤਾਂ ਸੇਵਾ ਦੀਆਂ ਕਰਦਾ ਹੈ, ਪਰ ਸੋਚਦਾ ਲੁੱਟਣ ਬਾਰੇ ਹੈ। ਜਿੰਨੀਆਂ ਵਧੇਰੇ ਕਸਮਾਂ ਖਾ ਰਿਹਾ ਹੈ, ਓਨਾ ਹੀ ਵਧੇਰੇ ਝੂਠ ਬੋਲ ਰਿਹਾ ਹੈ। ਚੰਦਰਮਾ 'ਤੇ ਪਹੁੰਚ ਗਿਆ ਹੈ, ਪਰ ਗੁਆਂਢੀ ਨੂੰ ਮਿਲਣਾ ਵਿਸਾਰ ਗਿਆ ਹੈ। ਪੁਲਾੜ ਜਿੱਤਣ ਦੇ ਦਾਅਵੇ ਕਰਦਾ ਹੈ, ਪਰ ਅੰਦਰੋਂ ਹਾਰਿਆ ਹੋਇਆ ਹੈ। ਨਤੀਜੇ ਵਜੋਂ ਸੁਰ ਦੀ ਥਾਂ ਸ਼ੋਰ ਹੈ, ਭਜਨ ਦੀ ਥਾਂ ਭੋਜਨ ਪ੍ਰਧਾਨ ਹੈ, ਬੰਦਾ ਤਾਂ ਹੈ, ਪਰ ਬੰਦਗੀ ਗਾਇਬ ਹੈ। ਸੋ ਅਜਿਹੇ ਸੰਤਾਪੇ ਸਮਿਆਂ ਵਿਚ ਹੰਕਾਰ/ਹਉਮੈਂ ਤੋਂ ਉੱਪਰ ਉੱਠ ਚੁੱਕੇ ਭਾਈ ਘਨੱ੍ਹਈਆ ਜੀ ਸਿੱਖੀ ਸੇਵਾ ਅਤੇ ਵਿਸ਼ਵ-ਸ਼ਾਂਤੀ ਦੇ ਅਮਰ ਆਦਰਸ਼ ਕਹੇ ਜਾ ਸਕਦੇ ਹਨ। ਆਓ, ਅਸਲ ਸੇਵਾ ਦੇ ਸਾਕਾਰ ਬਿੰਬ ਭਾਈ ਘਨੱ੍ਹਈਆ ਤੋਂ ਸੇਵਾ/ਸਿਮਰਨ ਦੇ ਸਾਰਥਕ ਅਰਥਾਂ ਤੋਂ ਸੇਧ ਲੈਂਦੇ ਹੋਏ ਆਪਣਾ ਜੀਵਨ ਸਾਰਥਕ ਕਰੀਏ!

■

# ਪਰਚੀ ਭਾਈ ਘਨੱ੍ਹਈਆ ਜੀ

*-ਡਾ. ਧਰਮ ਸਿੰਘ**

ਪੁਰਾਤਨ ਪੰਜਾਬੀ ਵਾਰਤਕ ਦੇ ਜਿਹੜੇ ਰੂਪ ਮਿਲਦੇ ਹਨ ਉਨ੍ਹਾਂ ਵਿਚ ਸਾਖੀ ਜਾਂ 'ਜਨਮਸਾਖੀ', 'ਗੋਸਟਿ', 'ਪਰਚੀ', 'ਕਥਾ', 'ਟੀਕੇ' ਤੇ 'ਪਰਮਾਰਥ', 'ਉਥਾਨਕਾ', 'ਰਹਿਤਨਾਮੇ', 'ਮਸਲੇ' ਅਤੇ 'ਹੁਕਮਨਾਮੇ' ਆਦਿ ਆਉਂਦੇ ਹਨ। ਇਨ੍ਹਾਂ ਸਾਰੇ ਰੂਪਾਂ ਦੀ ਵਸਤੂ ਸਮਰੱਥਾ ਦੀ ਦ੍ਰਿਸ਼ਟੀ ਤੋਂ ਵੰਡ ਕਰਨੀ ਹੋਵੇ ਤਾਂ ਇਹ ਮੋਟੇ ਤੌਰ 'ਤੇ ਚਾਰ ਵਰਗ ਬਣਦੇ ਹਨ:-

੧. ਜੀਵਨੀ-ਮੂਲਕ, ੨. ਵਿਆਖਿਆ-ਮੂਲਕ, ੩. ਆਦੇਸ਼-ਮੂਲਕ, ੪. ਫੁਟਕਲ। ਇਨ੍ਹਾਂ ਸਾਰਿਆਂ ਵਿੱਚੋਂ ਬਹੁਲਤਾ ਜੀਵਨੀ-ਮੂਲਕ ਵਾਰਤਕ ਰੂਪਾਂ ਦੀ ਹੈ ਜਿਸ ਵਿਚ ਸਾਖੀ ਅਤੇ ਜਨਮ ਸਾਖੀ, ਪਰਚੀ, ਗੋਸਟਿ, ਮਸਲੇ ਅਤੇ ਕਥਾ ਰੂਪ ਆ ਜਾਂਦੇ ਹਨ।

'ਪਰਚੀ' ਸ਼ਬਦ ਸੰਸਕ੍ਰਿਤ 'ਪਰਿਚਯ' ਦਾ ਤਦਭਵ ਰੂਪ ਹੈ। ਜਿਸ ਦਾ ਅਰਥ ਹੈ ਜਾਣ ਪਛਾਣ:- ਪਰਚੀਆਂ ਦੇ ਕਈ ਹੋਰ ਭਾਵਬੋਧਕ ਰੂਪ ਵੀ ਮਿਲਦੇ ਹਨ, ਪਰ ਇਨ੍ਹਾਂ ਵਿਚ ਕੁਝ ਬੁਨਿਆਦੀ ਅੰਤਰ ਹਨ। ਸਾਖੀਆਂ ਅਤੇ ਜਨਮ ਸਾਖੀਆਂ ਵਧੇਰੇ ਕਰਕੇ ਗੁਰੂ ਸਾਹਿਬਾਨ ਬਾਰੇ ਹਨ। 'ਮਸਲੇ' ਇਸਲਾਮੀ ਸੂਫੀ ਦਰਵੇਸ਼ਾਂ ਅਤੇ ਫ਼ਕੀਰਾਂ ਦੇ ਜਦ ਕਿ 'ਪਰਚੀਆਂ' ਭਗਤਾਂ ਅਤੇ ਪ੍ਰਸਿੱਧ ਸਿੱਖਾਂ ਦੀਆਂ ਹਨ ਜਿਵੇਂ: 'ਪਰਚੀ ਭਾਈ ਘਨੱ੍ਹਈਆ (ਕਨੑਈਆ) ਜੀ', 'ਪਰਚੀਆਂ ਭਗਤਾਂ ਕੀਆਂ', 'ਪਰਚੀਆਂ ਭਾਈ ਅੱਡਣ ਸ਼ਾਹ' ਅਤੇ 'ਪਰਚੀਆਂ ਪ੍ਰੇਮ ਭਗਤਾਂ ਕੀਆਂ' (ਪ੍ਰਸਿੱਧ ਨਾਂ ਪ੍ਰੇਮ ਅੰਬੋਧ ਪੋਥੀ) ਆਦਿ। ਇਹ ਇਕ ਦਿਲਚਸਪ ਤੱਥ ਹੈ ਕਿ 'ਪਰਚੀ' ਸ਼ਬਦ ਦੀ ਵਧੇਰੇ ਵਰਤੋਂ ਸੇਵਾ ਪੰਥੀ ਸਾਧੂਆਂ ਨੇ ਕੀਤੀ ਹੈ ਜਿਸ ਦੇ ਬਾਨੀ ਭਾਈ ਘਨੱ੍ਹਈਆ ਜੀ ਸਨ। ਇਹ ਕਵਿਤਾ ਅਤੇ ਵਾਰਤਕ ਦੋਹਾਂ ਰੂਪਾਂ ਵਿਚ ਮਿਲਦੀਆਂ ਹਨ। ਕੁਝ ਪਰਚੀਆਂ ਹਿੰਦੀ ਤੋਂ ਪੰਜਾਬੀ ਵਿਚ ਭਾਵ-ਅਨੁਵਾਦ ਵੀ ਹੋਈਆਂ ਹਨ।[੧]

ਅਠਾਰ੍ਹਵੀਂ ਸਦੀ ਦੇ ਨਾਮਵਰ ਸਿੱਖਾਂ ਵਿਚ ਭਾਈ ਘਨੱ੍ਹਈਆ ਜੀ ਦਾ ਨਾਂ ਵੀ ਉਨ੍ਹਾਂ ਦੀ ਆਦਰਸ਼ਤਾ ਕਰਕੇ ਆਉਂਦਾ ਹੈ। ਇਸ ਤੋਂ ਬਿਨਾ ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਰਹਿਣ ਕਰਕੇ ਸਾਰੇ ਸਿੱਖ ਜਗਤ ਵਿਚ ਸਤਿਕਾਰੇ ਜਾਂਦੇ ਹਨ। ਭਾਈ ਘਨੱ੍ਹਈਆ ਜੀ ਨੇ ਸਿੱਖਾਂ ਦੀ ਇਕ ਪ੍ਰਸਿੱਧ ਸੰਪਰਦਾਇ 'ਸੇਵਾ ਪੰਥੀ' ਸੰਪਰਦਾਇ ਦੀ ਨੀਂਹ ਰੱਖੀ। ਇਹ ਸੰਪਰਦਾਇ ਅੱਜ ਵੀ

**ਪ੍ਰੋਫ਼ੈਸਰ ਤੇ ਸਾਬਕਾ ਮੁਖੀ, ਪੰਜਾਬੀ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੮੮੯-੩੯੮੦੮*

ਚੱਲ ਰਹੀ ਹੈ ਅਤੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਦੇ ਨਾਲ-ਨਾਲ ਵਿੱਦਿਆ ਅਤੇ ਲੋਕ ਭਲਾਈ ਦੇ ਖੇਤਰਾਂ ਵਿਚ ਵੀ ਵੱਧ-ਚੜ੍ਹ ਕੇ ਹਿੱਸਾ ਲੈ ਰਹੀ ਹੈ। ਦੋ ਗੁਰੂ ਸਾਹਿਬਾਨ ਵੱਲੋਂ ਵਰੋਸਿਤ ਅਜਿਹੇ ਸਿੱਖ ਸ਼ਰਧਾਲੂ ਭਾਈ ਘਨੱਈਆ ਜੀ ਦੇ ਜੀਵਨ-ਬਿਰਤਾਂਤ ਨੂੰ ਅੰਕਿਤ ਕਰਦੀਆਂ ਲਿਖਤਾਂ ਦਾ ਵਜੂਦ ਵਿਚ ਆਉਣਾ ਜ਼ਰੂਰੀ ਵੀ ਸੀ ਅਤੇ ਸੁਭਾਵਿਕ ਵੀ। ਇਸੇ ਲਈ ਅਸੀਂ ਵੇਖਦੇ ਹਾਂ ਕਿ 'ਪਰਚੀ ਭਾਈ ਘਨੱਈਆ ਜੀ' ਵਰਗੀ ਇਕ ਸੁਤੰਤਰ ਲਿਖਤ ਸਾਹਮਣੇ ਆਈ ਹੈ ਅਤੇ 'ਪਰਚੀਆਂ ਪਾਤਸ਼ਾਹੀ ੧੦' (ਸੇਵਾ ਦਾਸ) ਵਿਚ ਨੌਵੀਂ ਅਤੇ ਦਸਵੀਂ ਪਾਤਸ਼ਾਹੀ ਨਾਲ ਸੰਬੰਧਿਤ ਸਾਖੀਆਂ ਵਿਚ ਵੀ ਭਾਈ ਜੀ ਦਾ ਚਰਚਾ ਹੋਇਆ ਹੈ। ਅਸੀਂ ਇਨ੍ਹਾਂ ਵਿੱਚੋਂ ਕੇਵਲ 'ਪਰਚੀ ਭਾਈ ਘਨੱਈਆ ਜੀ' ਬਾਰੇ ਹੀ ਚਰਚਾ ਕਰਾਂਗੇ।

'ਪਰਚੀ ਭਾਈ ਘਨੱਈਆ (ਕਨ੍ਹਈਆ)' ਜੀ ਹੱਥ-ਲਿਖਿਤ ਅਤੇ ਪ੍ਰਕਾਸ਼ਿਤ ਦੋਹਾਂ ਰੂਪਾਂ ਵਿਚ ਮਿਲਦੀ ਹੈ। ਪ੍ਰਕਾਸ਼ਿਤ ਰੂਪ ਵਿਚ ਇਹ ਸੇਵਾ ਪੰਥੀ ਮਹੰਤ ਹੀਰਾ ਸਿੰਘ ਵੱਲੋਂ ਸੰਪਾਦਿਤ ਹੋ ਕੇ ਸੇਵਾ ਪੰਥੀ ਅੱਡਣ ਸ਼ਾਹੀ ਸਭਾ, ਪਟਿਆਲਾ ਵੱਲੋਂ ੧੯੭੨ ਈ. ਵਿਚ 'ਸਾਖੀਆਂ ਸ੍ਰੀ ਅੱਡਣ ਸ਼ਾਹ' ਨਾਂ ਹੇਠ ਛਪੀ ਸੀ। ਇਹ ਰਚਨਾ ਕਿਸ ਦੀ ਹੈ? ਇਸ ਸੰਬੰਧੀ ਵਿਦਵਾਨਾਂ ਵਿਚ ਮਤਭੇਦ ਹਨ। ਡਾ. ਸੁਰਿੰਦਰ ਸਿੰਘ (ਕੋਹਲੀ) ਲਿਖਦੇ ਹਨ, "ਇਹ ਸੰਭਵ ਹੈ ਕਿ ਇਹ ਪਰਚੀ ਵੀ ਅੱਡਣ ਸ਼ਾਹ ਦੀ ਲਿਖੀ ਹੋਈ ਹੋਵੇ। ਇਹ ਵੀ ਹੋ ਸਕਦਾ ਹੈ ਕਿ ਕਿਸੇ ਹੋਰ ਸੇਵਾ ਪੰਥੀ ਜਾਂ ਅੱਡਣ ਸ਼ਾਹੀ ਸਿੱਖ ਨੇ ਲਿਖੀ ਹੋਵੇ।"[੨] ਪਰ ਜੋ ਪਰਚੀ ਮਹੰਤ ਹੀਰਾ ਸਿੰਘ ਨੇ ਸੰਪਾਦਿਤ ਕੀਤੀ ਹੈ, ਉਸ ਦੇ ਅਖੀਰ ਉੱਪਰ ਇਹ ਸਤਰਾਂ ਹਨ:-

*ਭਾਈ ਸਹਿਜ ਰਾਮ ਜੀ ਸੰਤ।*
*ਏਹ ਸੇਵਾ ਜਿਨ ਕੀਨ ਮਾਹੰਤ।*
*ਦੋਵੇਂ ਪਰਚੀ ਜਿਨ ਲੇ ਰਾਚੀ।*
*ਰਚਨਾ ਰਾਚੀ ਬਹੁ ਬਿਧ ਸਾਚੀ।*[੩]

ਇਸ ਅੰਦਰੂਨੀ ਗਵਾਹੀ ਅਨੁਸਾਰ ਇਸ ਗ੍ਰੰਥ ਦਾ ਲੇਖਕ ਭਾਈ ਸਹਿਜ ਰਾਮ ਠਹਿਰਦਾ ਹੈ। ਬਹੁਤੇ ਵਿਦਵਾਨਾਂ ਨੇ ਵੀ 'ਪਰਚੀ ਭਾਈ ਘਨੱਈਆ' ਜੀ ਦਾ ਰਚਨਾਕਾਰ ਭਾਈ ਸਹਿਜ ਰਾਮ ਨੂੰ ਹੀ ਮੰਨਿਆ ਹੈ। ਪਰਚੀ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਸ ਦੀ ਰਚਨਾ ਭਾਈ ਜੀ ਦੇ ਅਕਾਲ ਚਲਾਣੇ ਤੋਂ ਕਾਫੀ ਚਿਰ ਮਗਰੋਂ ਹੋਈ। ਭਾਈ ਘਨੱਈਆ ਜੀ ਦਾ ਦੇਹਾਂਤ ੧੭੭੫ ਬਿਕ੍ਰਮੀ, ੧੭੧੮ ਈ. ਨੂੰ ਹੋਇਆ। ਡਾ. ਤਰਲੋਚਨ ਸਿੰਘ (ਬੇਦੀ) ਨੇ ਇਸ ਦਾ ਰਚਨਾਕਾਲ ੧੭੨੮ ਈ. ਤੋਂ ੧੭੩੦ ਈ. ਦੇ ਵਿਚਕਾਰ ਨਿਸ਼ਚਿਤ ਕੀਤਾ ਹੈ।[੪]

ਜਿਵੇਂ ਕਿ ਪਿੱਛੇ ਸੰਕੇਤ ਹੋ ਚੁੱਕਾ ਹੈ ਕਿ ਸੇਵਾ ਪੰਥ ਸਿੱਖ ਧਰਮ ਦੀ ਹੀ ਇਕ ਸੰਪਰਦਾਇ ਜਾਂ ਸ਼ਾਖਾ ਹੈ, ਇਸ ਲਈ ਇਸ ਦੇ ਸਿਧਾਂਤ ਵੀ ਗੁਰਮਤਿ ਵਾਲੇ ਹੀ ਹਨ

ਜਿਵੇਂ- ਸੇਵਾ ਕਰਨੀ, ਕਿਰਤ ਕਰਨੀ, ਵੰਡ ਛਕਣਾ, ਅਹਿੰਸਾ, ਦਇਆ, ਨਾਮ ਜਪਣਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਸ਼ਟ ਮੰਨਣਾ ਆਦਿ। ਰਵਾਇਤ ਅਨੁਸਾਰ ਭਾਈ ਘਨ੍ਹੱਈਆ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਿੱਖ ਸੇਵਕ ਸਨ ਅਤੇ ਬਾਅਦ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਏ ਯੁੱਧ ਦੇ ਦੌਰਾਨ ਉਹ ਸਿੱਖਾਂ ਅਤੇ ਤੁਰਕਾਂ ਦੇ ਘਾਇਲਾਂ ਨੂੰ ਸਮਭਾਵ ਨਾਲ ਪਾਣੀ ਪਿਲਾਉਂਦੇ ਰਹੇ। ਜਦ ਕੁਝ ਸਿੰਘਾਂ ਨੇ ਗੁਰੂ ਜੀ ਕੋਲ ਤੁਰਕਾਂ ਨੂੰ ਪਾਣੀ ਪਿਲਾਉਣ ਦੀ ਗੱਲ ਦੱਸੀ ਤਾਂ ਗੁਰੂ ਜੀ ਨੇ ਉਨ੍ਹਾਂ ਦੀ ਸਮਦਰਸ਼ਤਾ ਵਾਲੀ ਉੱਚੀ ਆਤਮਿਕ ਅਵਸਥਾ ਨੂੰ ਭਾਂਪਦਿਆਂ ਉਨ੍ਹਾਂ ਨੂੰ ਮਲ੍ਹਮ ਦੀ ਡੱਬੀ ਵੀ ਦੇ ਦਿੱਤੀ, ਤਾਂ ਜੋ ਉਹ ਮਲ੍ਹਮ ਜ਼ਖ਼ਮੀਆਂ ਦੇ ਜ਼ਖ਼ਮਾਂ ਉੱਪਰ ਵੀ ਲਾ ਦਿਆ ਕਰੇ। ਗੁਰੂ ਜੀ ਦੀ ਨਜ਼ਰ ਵਿਚ ਭਾਈ ਘਨ੍ਹੱਈਆ ਜੀ ਉਸ ਆਦਰਸ਼ਕ ਸਿੱਖ ਦੀ ਸਾਕਾਰ ਮੂਰਤ ਸਨ ਜੋ *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ* ਅਨੁਸਾਰ ਸਾਰੀ ਮਨੁੱਖ ਜਾਤੀ ਨੂੰ ਇੱਕੋ ਨਜ਼ਰ ਨਾਲ ਵੇਖਦਾ ਹੈ।

'ਪਰਚੀ ਭਾਈ ਘਨ੍ਹੱਈਆ ਜੀ' ਗ੍ਰੰਥ ਦਾ ਮਨੋਰਥ ਜਿੱਥੇ ਜਨ-ਸਾਧਾਰਨ ਨੂੰ ਭਾਈ ਜੀ ਦੇ ਜੀਵਨ-ਵੇਰਵਿਆਂ ਨੂੰ ਮੱਧਕਾਲੀ ਸੋਚ ਅਤੇ ਦ੍ਰਿਸ਼ਟੀ ਅਨੁਸਾਰ ਅੰਕਿਤ ਕਰਨਾ ਹੈ, ਉੱਥੇ ਭਾਈ ਘਨ੍ਹੱਈਆ ਜੀ ਦੇ ਜੀਵਨ ਦੇ ਅਧਿਆਤਮਿਕ ਅਤੇ ਨੈਤਿਕ ਪੱਖਾਂ ਨੂੰ ਚਿਤਰਨਾ ਵੀ ਹੈ। ਇਸ ਗ੍ਰੰਥ ਵਿਚ ਕੁੱਲ ਵੀਹ ਪਰਚੀਆਂ ਹਨ। ਇਨ੍ਹਾਂ ਵਿੱਚੋਂ ਭਾਈ ਜੀ ਦੇ ਜੋ ਜੀਵਨ-ਵੇਰਵੇ ਮੋਟੇ ਤੌਰ 'ਤੇ ਸਾਹਮਣੇ ਆਉਂਦੇ ਹਨ, ਉਹ ਇਹ ਹਨ ਕਿ ਭਾਈ ਜੀ ਦਾ ਜਨਮ ਇਕ ਅਮੀਰ ਤੇ ਸਰਦੇ-ਪੁਜਦੇ ਘਰਾਣੇ ਵਿਚ ਹੋਇਆ। ਛੋਟੀ ਉਮਰ ਤੋਂ ਹੀ ਉਹ ਦਾਨੀ ਬਿਰਤੀ ਦੇ ਸਨ। ਉਹ ਆਪਣੀਆਂ ਜੇਬਾਂ ਕੌਡੀਆਂ ਨਾਲ ਭਰੀ ਰੱਖਦੇ ਅਤੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਦੇ ਰਹਿੰਦੇ। ਇਤਫਾਕ-ਵੱਸ ਉਨ੍ਹਾਂ ਦਾ ਮੇਲ ਭਗਤ ਨਨੂਆ ਜੀ ਅਤੇ ਹੋਰ ਸੰਤਾਂ ਨਾਲ ਹੋ ਗਿਆ ਅਤੇ ਉਹ ਵੈਰਾਗੀ ਹੋ ਕੇ ਜੰਗਲਾਂ ਨੂੰ ਨਿਕਲ ਤੁਰੇ। ਡਰੋਲੀ ਪੁੱਜ ਕੇ ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਘੋੜਿਆਂ ਦੀ ਸੇਵਾ ਵਿਚ ਲੱਗ ਗਏ। ਗੁਰੂ ਜੀ ਨੇ ਇਕਾਂਤ ਵਿਚ ਆਪ ਨਾਲ ਬਚਨ-ਬਿਲਾਸ ਕੀਤੇ ਤੇ ਧਰਮ ਪ੍ਰਚਾਰ ਲਈ ਪ੍ਰੇਰਿਤ ਕੀਤਾ। ਆਪ ਨੇ ਪਿੰਡ ਕਵਾਹ (ਕਵੇਹ) ਆ ਕੇ, ਧਰਮਸ਼ਾਲਾ ਬਣਾ ਕੇ ਰਾਹੀਆਂ ਮੁਸਾਫਰਾਂ ਦੀ ਸੇਵਾ ਅਰੰਭ ਕਰ ਦਿੱਤੀ। ਇਸ ਇਲਾਕੇ ਵਿਚ ਪਾਣੀ ਦਾ ਸੰਕਟ ਸਭ ਤੋਂ ਵੱਡਾ ਸੀ ਜਿਸ ਨੂੰ ਭਾਈ ਜੀ ਨੇ ਧਰਮਸਾਲ ਬਣਵਾ ਕੇ ਦੂਰ ਕੀਤਾ:-

> *"ਜਬ ਗੁਰੂ (ਤੇਗ ਬਹਾਦਰ) ਜੀ ਐਸੇ ਬਚਨ ਕਹੇ ਤੁਮ ਕਹੂੰ ਧਰਮਸਾਲ ਜਾਇ ਬਨਾਵੋ। ਤਬ ਭਾਈ ਘਨ੍ਹੱਈਆ ਜੀ ਗੁਰੋਂ ਕੀ ਆਗਿਆ ਪਾਇਕਰ ਤੁਰ ਪੜੇ। ਲਾਹੌਰ ਅਰੁ ਪਿਸਉਰ ਕੀ ਬੀਚ ਏਕ ਗਾਂਵ ਥਾ ਕਹਵਾ ਪਾਤਸਾਹੀ ਰਸਤੇ ਪਰੁ। ਉਹਾਂ ਜੀਵੋਂ ਕਾ ਜਾਲ (ਜਲ) ਕਾ ਸੰਕਟ ਦੂਰਿ ਕੀਆ। ਅਰੁ ਪਰਦੇਸੀ ਕੋ ਰੈਨ*

*ਬਸੇਰੇ ਕੀ ਠਉੜ ਭੀ ਕੋਊ ਨਹੀਂ। ਇਸੀ ਕਰਿ ਊਹੀ ਧਰਮਸਾਲ ਪਾਵਣੇ ਕਾ ਸੰਕਲਪ ਕੀਆ। ਤਬ ਨਗਰ ਕੇ ਲੋਕ ਦੀਨ ਭਾਵ ਹੋ ਕੇ ਹਥਿ ਜੋੜਿ ਖੜੇ ਹੋ ਰਹੇ। ਅਰੁ ਕਹਾ ਜੋ ਹਮਾਰੀ ਸੰਪਦਾ ਅਰੁ ਹਮਾਰੇ ਚਾਰ ਪਾਏ। ਅਰੁ ਹਮਰੇ ਦਾਸ ਅਰੁ ਹਮਾਰੇ ਸਰੀਰ ਸਭ ਕੁਛ ਤੁਮਾਰਾ ਹੈ। ਸੋ ਜਿਉ ਤੁਮ ਭਾਵੇ ਮਨ ਬਾਂਛਤ ਜਹਾਂ ਲਾਵਨੇ ਹੋਇ, ਤਹਾਂ ਲਾਵੋ। ਆਪਾ ਤੇ ਆਪੇ ਸਭੁ ਕੁਛ ਆਗੇ ਆਨਿ ਰਖਿਆ।"*

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਮਗਰੋਂ ਭਾਈ ਘਨੱਈਆ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਪੁੱਜੇ ਅਤੇ ਇੱਥੇ ਵੀ ਸੇਵਾ ਨੂੰ ਮਨੋਰਥ ਬਣਾ ਕੇ ਜੁੱਟ ਪਏ। ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੇ ਸਿੱਖਾਂ ਨੂੰ ਸ਼ਸਤਰਧਾਰੀ ਹੋਣ ਦਾ ਹੁਕਮ ਦਿੱਤਾ। ਭਾਈ ਘਨੱਈਆ ਜੀ ਨੇ ਵੀ ਆਪਣੇ ਲੱਕ ਦੁਆਲੇ ਤੇਗਾ ਬੰਨ੍ਹ ਲਿਆ। ਕਿਸੇ ਸਿੱਖ ਨੇ ਭਾਈ ਜੀ ਦੇ ਲੱਕ ਨਾਲ ਤੇਗਾ ਬੰਨ੍ਹਿਆ ਵੇਖਿਆ ਤਾਂ ਹਾਸੇ ਨਾਲ ਪੁੱਛ ਲਿਆ ਕਿ ਕੀ ਉਹ ਵੀ ਜੁੱਧ ਵਿਚ ਹਿੱਸਾ ਲਵੇਗਾ? ਤਾਂ ਭਾਈ ਘਨੱਈਆ ਜੀ ਨੇ ਉੱਤਰ ਦਿੱਤਾ ਕਿ ਉਸ ਨੇ ਤੇਗਾ ਕਿਸੇ ਨੂੰ ਮਾਰਨ ਲਈ ਨਹੀਂ ਬੱਧਾ, ਸਗੋਂ ਜੇ ਕੋਈ ਉਸ ਨੂੰ ਮਾਰਨ ਆਵੇਗਾ ਤਾਂ ਉਸ ਨੂੰ ਆਪਣਾ ਹਥਿਆਰ ਨਾ ਚਲਾਉਣਾ ਪਵੇ, ਇਸ ਲਈ ਉਹ ਭਾਈ ਜੀ ਦੇ ਤੇਗੇ ਨਾਲ ਹੀ ਉਸ ਨੂੰ ਮਾਰ ਸਕਦਾ ਹੈ। ਭਾਈ ਘਨੱਈਆ ਦੇ ਤੇਗਾ ਬੰਨ੍ਹ ਲੈਣ ਵਾਲੀ ਗੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਵੀ ਜਾ ਪਹੁੰਚੀ ਤਾਂ ਗੁਰੂ ਜੀ ਨੇ ਭਾਈ ਜੀ ਨੂੰ ਸੱਦ ਭੇਜਿਆ। ਤੇਗਾ ਬੰਨ੍ਹਣ ਦਾ ਕਾਰਨ ਪੁੱਛਣ 'ਤੇ ਉਨ੍ਹਾਂ ਨੇ ਉੱਤਰ ਦਿੱਤਾ ਕਿ ਉਸ ਨੇ ਤਾਂ ਉਨ੍ਹਾਂ ਦੇ ਹੁਕਮ ਦੀ ਪਾਲਣਾ ਹੀ ਕੀਤੀ ਹੈ। ਗੁਰੂ ਜੀ ਖੁਸ਼ ਹੋ ਕੇ ਭਾਈ ਘਨੱਈਆ ਜੀ ਨੂੰ ਕਿਹਾ ਕਿ ਉਹ ਮਾਸ਼ਕੀ ਵਾਲੀ ਸੇਵਾ ਹੀ ਨਿਭਾਉਂਦਾ ਰਹੇ ਜੋ ਉਸ ਨੂੰ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਲਾਈ ਸੀ:-

*"ਭਾਈ ਘਨੱਈਆ ਜੀ ਕੇ ਏਕ ਸਿੱਖ ਨੇ ਕਹਾ ਜੋ ਤੁਮ ਭੀ ਤੇਗਾ ਬਾਂਧੋ। ਬਚਨ ਗੁਰੂ ਜੀ ਕਾ ਮਨੋ ਸਿਖ ਤੇਗਾ ਦੀਆ। ਭਾਈ ਘਨੱਈਆ ਜੀ ਬਾਂਧ ਲਿਆ। ਫੇਰ ਕਿਸੀ ਸਿੱਖ ਨੇ ਪੁਛਿਆ ਹੇ ਭਾਈ ਘਨੱਈਆ ਜੀ ਤੁਮੋ ਜੇ ਤੇਗਾ ਬਾਧਿਆ ਹੈ ਜੁਧ ਮੇ ਆਇਕੇ ਮਾਰੋਗੇ। ਤਾਂ ਭਾਈ ਘਨੱਈਆ ਜੀ ਕਹਾ ਮਾਰਨੇ ਕੋ ਤੇਗਾ ਨਹੀਂ ਬਾਧਿਆ। ਜਬ ਕੋਈ ਮਾਰਣੇ ਕੋ ਆਵੇਗਾ। ਤਬ ਕਾਢਿ ਕੇ ਤੇਗਾ ਉਸ ਕੋ ਪਕੜਾਵੋਂਗਾ। ਅਰੁ ਕਹੋਂਗਾ ਜੋ ਤੁਮ ਆਪਣਾ ਤੇਗਾ ਕਾਢਣਾ ਨ ਪੜੇ। ਇਹੁ ਮੇਰਾ ਹੀ ਮੁਝ ਕੋ ਮਾਰੋ। ਜਬ ਇਹੁ ਬਾਤ ਸਿਖ ਸੁਣਾਈ ਤਾ ਹੁਕਮ ਹੋਆ। ਉਸ ਮਾਸ਼ਕੀ ਸਿਖ ਕੋ ਬੁਲਾਇ ਲਿਆਵੋ। ਜਬ ਭਾਈ ਘਨੱਈਆ ਦਰਸਨ ਆਇ ਕੀਆ। ਤਬ*

*ਦੇਖਤੇ ਹੀ ਗੁਰੂ ਜੀ ਕਹਾ ਇਸ ਕੋ ਤੇਗਾ ਕਿਸ ਨੇ ਦੀਆ ਹੈ। ਜੋ ਘਾਲ ਮੇਰੇ ਪਿਤਾ ਇਨ ਕੋ ਬਤਾਈ ਹੈ। ਇਹੁ ਉਸੀ ਘਾਲ ਮੇ ਸਾਬਤੁ ਹੈ। ਅਵਰ ਘਾਲ ਕੇ ਅਧਿਕਾਰੀ ਨਹੀਂ।*

ਸੇਵਾ ਕਿਉਂਕਿ ਇਸ ਸੰਪਰਦਾਇ ਦਾ ਕੇਂਦਰੀ ਸਿਧਾਂਤ ਹੈ ਜਿਸ ਦੀ ਪੋੜ੍ਹਤਾ ਪਰਚੀਕਾਰ ਨੇ ਆਪਣੇ ਢੰਗ ਨਾਲ ਕੀਤੀ ਹੈ। ਗੁਰਮਤਿ ਸਿਧਾਂਤ ਅਨੁਸਾਰ ਪਰਮਾਤਮਾ ਸਰਬ-ਵਿਆਪਕ ਹੈ ਅਤੇ ਉਸ ਦੀ ਮਖਲੂਕ ਦੀ ਸੇਵਾ ਕਰਨੀ ਪਰਮਾਤਮਾ ਦੀ ਸੇਵਾ ਹੀ ਹੈ। ਇਸ ਸਿਧਾਂਤ ਨੂੰ ਦ੍ਰਿੜ੍ਹ ਕਰਦਾ ਅਤੇ ਸੇਵਾ ਦੇ ਮਹੱਤਵ ਨੂੰ ਦਰਸਾਉਂਦਾ ਪਰਚੀ ਵਿਚਲਾ ਬਿਰਤਾਂਤ ਇਸ ਤਰ੍ਹਾਂ ਹੈ:-

*ਜਗਤ ਕੇ ਲੋਕ ਚਉਬੀਸ ਅਵਤਾਰ ਹੂਏ ਮਾਨਤੇ ਹੈ। ਅਰ ਜੋ ਗੁਰਮੁਖ ਹੈ, ਸੋ ਜੇਤੇ ਜੀਵ ਹੈ ਸਭ ਹੀ ਅਵਤਾਰ ਦਿਸਟਿ ਦੇਖਤੇ ਹੈ। ਕਹਤੇ ਹੈ ਸਭ ਪਰਮਾਤਮਾ ਤੇ ਉਤਪਤਿ ਹੂਏ ਹੈ। ਇਤਰ ਕੋਊ ਨਾਹੀ ਜੈਸੇ ਕਨਕ ਤੇ ਭੂਖਨ, ਜੈਸੇ ਮਾਟੀ ਤੇ ਭਾਜਨ ਤੈਸਾ ਪਰਮਾਤਮਾ ਤੇ ਜਗਤ। ਤਾਂ ਤੇ ਜੀਵਹੁ ਕੀ ਸੇਵਾ ਪਰਮਾਤਮਾ ਕੀ ਸੇਵਾ ਹੈ।*

ਇੰਜ ਅਸੀਂ ਵੇਖਦੇ ਹਾਂ ਕਿ 'ਪਰਚੀ ਭਾਈ ਘਨੱ੍ਹਈਆ ਜੀ' ਵਿਚ ਭਾਈ ਘਨੱ੍ਹਈਆ ਜੀ ਦੇ ਅਧਿਆਤਮਿਕ ਅਤੇ ਸਦਾਚਾਰਕ ਗੁਣਾਂ ਨੂੰ ਉਭਾਰਨ ਉੱਪਰ ਵਧੇਰੇ ਬਲ ਹੈ। ਸਾਰੀ ਰਚਨਾ ਵਿਚ ਕੋਈ ਸੰਨ, ਸੰਮਤ ਨਹੀਂ ਦਿੱਤਾ ਗਿਆ ਅਤੇ ਨਾ ਹੀ ਭਾਈ ਘਨੱ੍ਹਈਆ ਜੀ ਦੇ ਮਾਤਾ-ਪਿਤਾ ਜਾਂ ਹੋਰ ਵਿਅਕਤੀਗਤ ਵੇਰਵੇ ਹਨ। ਲੇਖਕ ਸਹਿਜ ਰਾਮ ਦੀ ਦ੍ਰਿਸ਼ਟੀ ਇਤਿਹਾਸਿਕ ਨਹੀਂ, ਕਥਾ ਵਾਲੀ ਹੈ। ਸਮੁੱਚੇ ਜੀਵਨ ਵਿੱਚੋਂ ਕੁਝ ਕੁ ਚੋਣਵੀਆਂ ਘਟਨਾਵਾਂ ਨੂੰ ਹੀ ਲੈ ਕੇ ਜੀਵਨ ਚਿਤਰਿਆ ਗਿਆ ਹੈ। 'ਪਰਚੀ ਭਾਈ ਘਨੱ੍ਹਈਆ ਜੀ' ਬੇਸ਼ਕ ਕਥਾਵਾਂ ਦਾ ਕੁਝ ਬੇਤਰਤੀਬਾ ਜਿਹਾ ਸੰਗ੍ਰਹਿ ਹੈ, ਪਰ ਇਸ ਵਿੱਚੋਂ ਵੀ ਭਾਈ ਘਨੱ੍ਹਈਆ ਜੀ ਦੇ ਲੋਕ ਮਾਨਸਿਕਤਾ ਉੱਪਰ ਪ੍ਰਭਾਵ ਦਾ ਸਹਿਜੇ ਹੀ ਪਤਾ ਲੱਗ ਜਾਂਦਾ ਹੈ।

**ਹਵਾਲੇ :**


੧. ਵਧੇਰੇ ਵੇਰਵੇ ਲਈ ਵੇਖੋ *ਪਰਚੀਆਂ ਭਗਤ ਨਾਮਦੇਵ ਜੀ* ਸੰਪਾਦਕ ਡਾ. ਧਰਮ ਸਿੰਘ,ਪੰਨਾ ੧੨

੨. *ਪੁਰਾਤਨ ਪੰਜਾਬੀ ਵਾਰਤਕ* (ਭੂਮਿਕਾ) ਪੰਨਾ ੨੦

੩. ਗੁਰਮੁਖ ਸਿੰਘ, *ਸੇਵਾ ਪੰਥੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ,* ਪੰਨਾ ੭੬

੪. *ਪੰਜਾਬੀ ਵਾਰਤਕ ਦਾ ਅਲੋਚਨਾਤਮਕ ਅਧਿਐਨ,* ਪੰਨਾ ੯੯


■

# ਖਾਲਸਾ ਸਮਾਚਾਰ ਵਿਚ ‘ਸੇਵਾ ਪੰਥੀ’ ਸੰਪਰਦਾਇ ਦਾ ਉਲੇਖ

*-ਡਾ. ਗੁਰਤੇਜ ਸਿੰਘ ਠੀਕਰੀਵਾਲਾ**

ਸੰਪਰਦਾਇ ਧਾਰਮਿਕ, ਰਾਜਨੀਤਿਕ ਅਤੇ ਦਾਰਸ਼ਨਿਕ ਵਿਸ਼ਵਾਸ ਪ੍ਰਣਾਲੀ ਦਾ ਇਕ ਉਪ-ਸਮੂਹ ਹੁੰਦਾ ਹੈ। ਆਮ ਤੌਰ ’ਤੇ ਇਸ ਦੀ ਪਛਾਣ ਇਕ ਵੱਡੇ ਧਾਰਮਿਕ ਸਮੂਹ ਦੀ ਇਕ ਸ਼ਾਖਾ ਵਜੋਂ ਹੀ ਬਣੀ ਹੋਈ ਹੈ।[੧] ‘ਮਹਾਨ ਕੋਸ਼’ ਅਨੁਸਾਰ ਸੰਪਰਦਾਇ ਗੁਰਉਪਦੇਸ਼ ਧਾਰਨ ਕਰਨ ਵਾਲੀ ਜਮਾਤ ਹੈ।[੨] ਸਿੱਖ ਧਰਮ ਵਿਚ ਕਈ ਸੰਪਰਦਾਵਾਂ ਦਾ ਖ਼ੂਬਸੂਰਤ ਸੁਮੇਲ ਅਤੇ ਜ਼ਾਹਿਰਾ ਤੌਰ ’ਤੇ ਇਨ੍ਹਾਂ ਸੰਪਰਦਾਵਾਂ ਵੱਲੋਂ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਵਿਚ ਪਾਇਆ ਯੋਗਦਾਨ ਵੀ ਇਨ੍ਹਾਂ ਪਰਿਭਾਸ਼ਾਵਾਂ ਨੂੰ ਪੁਸ਼ਟ ਕਰਦਾ ਹੈ। ਇਹ ਸੰਪਰਦਾਵਾਂ ਸ਼ਰਧਾਵਾਨ ਸਿੱਖਾਂ ਵੱਲੋਂ ਸਿੱਖ ਧਰਮ ਦੇ ਕਿਸੇ ਵਿਸ਼ੇਸ਼ ਸਿਧਾਂਤ/ਵਿਸ਼ਵਾਸ ਦੇ ਅਮਲ ਨੂੰ ਸਮੂਹਿਕ ਰੂਪ ਵਿਚ ਆਪਣੀ ਤਰਜ਼-ਏ-ਜ਼ਿੰਦਗੀ ਦਾ ਅਭਿੰਨ ਅੰਗ ਬਣਾਉਣ ਦੇ ਵਿਵਹਾਰ ਵਿੱਚੋਂ ਪੈਦਾ ਹੋਈਆਂ ਹਨ।[੩] ਸਿੱਖ ਸੰਪਰਦਾਵਾਂ ਦਾ ਨਾਮਕਰਨ ਸਿੱਖ ਸਿਧਾਂਤਾਂ ’ਤੇ ਕੀਤਾ ਜਾਣਾ ਵੀ ਇਸ ਗੱਲ ਦਾ ਪ੍ਰਮਾਣ ਹੈ। ਹਥਲੇ ਲੇਖ ਦਾ ਵਿਸ਼ਾ ‘ਖਾਲਸਾ ਸਮਾਚਾਰ’ ਵਿੱਚੋਂ ‘ਸੇਵਾ ਪੰਥੀ’ ਸੰਪਰਦਾਇ ਦੇ ਉਲੇਖ ਦਾ ਵਿਵਰਣਾਤਮਕ ਅਤੇ ਸਮੀਖਿਆਤਕ ਵਿਵੇਚਨ ਕਰਨਾ ਹੈ।

‘ਖਾਲਸਾ ਸਮਾਚਾਰ’ ਭਾਈ ਵੀਰ ਸਿੰਘ ਦੁਆਰਾ ਸੰਚਾਲਿਤ ਸਿੱਖ ਪੁਨਰ-ਜਾਗ੍ਰਿਤੀ ਦੀ ਲਹਿਰ ਦਾ ਇਕ ਸਪਤਾਹਿਕ ਪੰਜਾਬੀ ਅਖ਼ਬਾਰ ਸੀ (ਹੈ)। ਇਸ ਨੇ ਸਿੱਖਾਂ ਵਿਚ ਪੁਨਰ-ਜਾਗ੍ਰਿਤੀ ਪੈਦਾ ਕਰਨ ਦੇ ਮੰਤਵ ਨਾਲ ਜਿੱਥੇ ਗੁਰਬਾਣੀ ਅਧਿਐਨ, ਪੰਜਾਬੀ ਭਾਸ਼ਾ ਅਤੇ ਸਾਹਿਤ, ਸਿੱਖ ਵਿੱਦਿਆ ਅਤੇ ਗੁਰ-ਮਰਯਾਦਾ ਆਦਿ ਸਬੰਧੀ ਸਿਰਜਣਾਤਮਕ ਲਿਖਤਾਂ ਪ੍ਰਕਾਸ਼ਿਤ ਕੀਤੀਆਂ, ਉੱਥੇ ਸਿੱਖ ਸੰਪਰਦਾਵਾਂ ਦੇ ਉਥਾਨ, ਇਨ੍ਹਾਂ ਨੂੰ ਸਿੱਖ ਧਰਮ ਦਾ ਅਨਿੱਖੜਵਾਂ ਅੰਗ ਸਵੀਕਾਰਦਿਆਂ ਇਨ੍ਹਾਂ ਦੀ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਵਿਚ ਭੂਮਿਕਾ, ਇਨ੍ਹਾਂ ਸੰਪਰਦਾਵਾਂ ਦੀ ਪਾਠਕਾਂ ਤਕ ਪੁਖਤਾ ਜਾਣਕਾਰੀ ਪਹੁੰਚਾਉਣ ਦੇ ਮੰਤਵ ਨਾਲ ਸੰਬੰਧਿਤ ਲਿਖਤਾਂ ਦੀ ਖੋਜ ਨੂੰ ਉਤਸ਼ਾਹਿਤ ਕਰਨ ਅਤੇ ਇਸ ਕਾਰਜ ਲਈ ਪ੍ਰੇਰਿਤ ਕਰਨ ਦਾ ਮਿਸ਼ਨ ਵੀ ਅਰੰਭ ਕੀਤਾ। ਉਦਾਹਰਨ ਵਜੋਂ ਜਦ ਸੰਤ ਸੰਗਤ ਸਿੰਘ ਕਮਾਲੀਆ ਨੇ ਸੇਵਾ ਪੰਥੀਆਂ ਪ੍ਰਥਾਇ ਇਸ ਸੰਪਰਦਾਇ ਦੇ ਮਹਾਂਪੁਰਖਾਂ ਦਾ ਜੀਵਨ-ਇਤਿਹਾਸ ਆਮ ਲੋਕਾਂ ਤਕ ਪਹੁੰਚਾਉਣ ਦਾ ਸੁਝਾਅ-ਨੁਮਾ ਇਕ ਲੇਖ ‘ਖਾਲਸਾ ਸਮਾਚਾਰ’ ਵਿਚ ਪ੍ਰਕਾਸ਼ਿਤ ਕਰਵਾਇਆ ਤਾਂ

**ਅਸਿਸਟੈਂਟ ਪ੍ਰੋਫ਼ੈਸਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਐਡਵਾਂਸਡ ਸਟਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ, ਪਟਿਆਲਾ। ਮੋ: +੯੧੯੪੬੩੮-੬੧੩੧੯*

ਅਖੀਰ ਵਿਚ ਦਿੱਤਾ ਇਕ ਨੋਟ ਸਮਾਚਾਰ ਦੁਆਰਾ ਅਜਿਹੇ ਖੋਜ-ਕਾਰਜਾਂ ਲਈ ਪ੍ਰੇਰਨਾ ਕਰਨ ਦੀ ਇਕ ਵੰਨਗੀ ਹੈ, ਜੋ ਹੇਠਾਂ ਅੰਕਿਤ ਹੈ:-

*ਨੋਟ- ਭਾਈ ਸਾਹਿਬ ਇਹ ਉਦਮ ਕਰ ਰਹੇ ਹਨ, ਸਜਨ ਜਨ ਜੇ ਆਪਣੀ ਆਪਣੀ ਵਾਕਫੀ ਇਨ੍ਹਾਂ ਪਾਸ ਘਲ ਦੇਣ ਤਾਂ ਬਹੁਤ ਚੰਗਾ ਹੋਵੇ, ਹੋਰ ਜੋ ਸਹਾਇਤਾ ਕੀਤੀ ਜਾਵੇ ਆਪ ਦੀ ਕੀਤੀ ਜਾਵੇ। ਭਾਈ ਸਾਹਿਬ ਦਾ ਪਤਾ ਇਹ ਹੈ . . .।*[੪]

ਭਾਈ ਵੀਰ ਸਿੰਘ ਜੀ ਦੇ ਨਾਨਾ ਗਿਆਨੀ ਹਜ਼ਾਰਾ ਸਿੰਘ ਸੰਪਰਦਾਇ ਗਿਆਨੀਆਂ ਦੀ ਪ੍ਰਣਾਲੀ ਦੇ ਪ੍ਰਸਿੱਧ ਵਿਦਵਾਨ ਸਨ। ਇਨ੍ਹਾਂ ਦੇ ਪ੍ਰਭਾਵ ਹੇਠ ਭਾਈ ਵੀਰ ਸਿੰਘ ਦੀ ਗੁਰਬਾਣੀ ਵਿਆਖਿਆਕਾਰੀ ਵਿਚ ਵੀ ਸੰਪਰਦਾਈ ਟੀਕਾਕਾਰੀ ਦੇ ਚਿੰਨ੍ਹ ਮੌਜੂਦ ਹਨ।[੫] 'ਖਾਲਸਾ ਸਮਾਚਾਰ' ਵਿਚ ਉਦਾਸੀ ਸੰਪਰਦਾਇ ਅਤੇ ਨਿਰਮਲਾ ਸੰਪਰਦਾਇ ਦਾ ਵਿਸਤ੍ਰਿਤ ਉਲੇਖ ਵੀ ਹੈ। ਇਸ ਕਰਕੇ ਸਮਾਚਾਰ ਦੀ ਸਿੱਖ ਸੰਪਰਦਾਵਾਂ ਪ੍ਰਤਿ ਸੁਹਿਰਦ ਪਹੁੰਚ ਇਨ੍ਹਾਂ ਨੂੰ ਸਿੱਖ ਧਰਮ ਦਾ ਅਨਿੱਖੜ ਅੰਗ ਮੰਨ ਕੇ ਇਨ੍ਹਾਂ ਦਾ ਯੋਗ ਸਥਾਨ ਦਰਸਾਉਣ ਅਤੇ ਇਨ੍ਹਾਂ ਦੀ ਬਹੁੱਪਖੀ ਭੂਮਿਕਾ ਪਾਠਕਾਂ ਤਕ ਪ੍ਰਸਾਰਿਤ ਕਰਨ ਵਾਲੀ ਸੀ। 'ਸੇਵਾ ਪੰਥੀ' ਸੰਪਰਦਾਇ ਦਾ ਉਲੇਖ 'ਖਾਲਸਾ ਸਮਾਚਾਰ' ਦੀ ਉਸ ਇਤਿਹਾਸਿਕ ਖੋਜ ਦਾ ਹਿੱਸਾ ਹੈ, ਜਿਸ ਦੀ ਮਹੱਤਤਾ ਸਬੰਧੀ ਇਹ ਨਿਰਣਾ ਲੈ ਕੇ ਚੱਲਦਾ ਹੈ ਕਿ ਕੌਮਾਂ ਦੇ ਸਦੀਵ ਮਾਰਗ-ਦਰਸ਼ਨ ਦੀ ਆਧਾਰਸ਼ਿਲ੍ਹਾ ਸੱਚਾ ਅਤੇ ਦਰੁਸਤ ਇਤਿਹਾਸ ਹੀ ਹੁੰਦਾ ਹੈ:-

*" . . . ਜਿੱਕੁਰ (ਕਾਲੀ ਬੋਲੀ ਰਾਤ ਸਮੇ ਉਜਾੜ ਬੀਆ ਬਾਨ ਵਿਚ) ਜਹਾਜ਼ ਲਾਈਟ ਹਾਊਸ ਬਿਨਾਂ ਤੇ ਰਾਹੀ ਲੈਂਪ ਤੇ ਟੋਹਣੀ ਬਿਨਾਂ ਨੀਯਤ ਜਗਾ ਤੇ ਨਹੀਂ ਪੁਜ ਸਕਦਾ, ਇਕੁਰ ਹੀ ਕੌਮਾਂ ਆਪਣੇ ਸੂਰਬੀਰਾਂ, ਧਰਮੀਆਂ ਤੇ ਯੋਧਿਆਂ ਅਰੁ ਵਡੇ ਵਡੇਰਿਆਂ ਦੇ ਇਤਿਹਾਸ ਤੋਂ ਬਿਨਾਂ ਡੱਕੋ ਡੋਲੇ ਖਾਂਦੀਆਂ ਰਹਿੰਦੀਆਂ ਹਨ...... ।"*[੬]

'ਖਾਲਸਾ ਸਮਾਚਾਰ' ਦੀ ਇਤਿਹਾਸ ਪ੍ਰਤਿ ਉਕਤ ਦ੍ਰਿਸ਼ਟੀ (vision) ਅਤੇ ਪਹੁੰਚ (approach) ਦੇ ਪ੍ਰਸੰਗ 'ਚ ਸੇਵਾ ਪੰਥੀ ਸੰਪਰਦਾਇ ਦੇ ਉਲੇਖ ਦਾ ਅੱਗੇ ਵਿਵੇਚਨ ਕੀਤਾ ਗਿਆ ਹੈ:-

**ਪਿਛੋਕੜ**: 'ਖਾਲਸਾ ਸਮਾਚਾਰ' ਅਨੁਸਾਰ ਗੁਰੂ ਸਾਹਿਬਾਨ ਦੁਆਰਾ ਦਰਸਾਏ ਅਧਿਆਤਮਿਕ ਤੇ ਸਮਾਜਿਕ ਪਹਿਲੂਆਂ ਦੇ ਸੰਯੋਜਨ 'ਕਿਰਤ ਕਰੋ', 'ਨਾਮ ਜਪੋ', 'ਵੰਡ ਛਕੋ' ਦੇ ਸਿਧਾਂਤ ਨੂੰ ਗੁਰੂ ਸਾਹਿਬਾਨ ਦੇ ਹਜ਼ੂਰੀ ਸਿੱਖ ਸ਼ੁਧ ਹਿਰਦੇ ਤੇ ਭਾਵਨਾ ਨਾਲ ਅਪਣਾ ਕੇ ਗੁਰੂ ਬਖ਼ਸ਼ਿਸ਼ ਦੇ ਵਿਸ਼ੇਸ਼ ਪਾਤਰ ਬਣੇ ਅਤੇ ਇਹ ਸਿੱਖ ਮਹਾਂ-ਮਾਨਵਾਂ ਦੀ ਪਦਵੀ ਪਾ ਗਏ। ਅਜਿਹੇ ਮਹਾਂਪੁਰਸ਼ਾਂ ਨੇ *ਮਿਥਿਆ ਤਨ ਨਹੀ ਪਰਉਪਕਾਰਾ* ਦੇ ਗੁਰ-ਆਦਰਸ਼ ਦੀ ਪ੍ਰੇਰਨਾ ਨਾਲ ਸੰਸਾਰ ਵਿਚ ਆਤਮਿਕ ਗਿਆਨ ਫੈਲਾਉਣ, ਧਰਮਸ਼ਾਲਾਵਾਂ ਬਣਾਉਣ, ਵਿੱਦਿਅਕ ਪ੍ਰਚਾਰ, ਮੁਸਾਫਰਾਂ-ਗਰੀਬਾਂ ਦੀ ਭੋਜਨ ਦੀ ਸੇਵਾ ਆਦਿ ਪਰਉਪਕਾਰ ਕੀਤੇ। ਇਨ੍ਹਾਂ ਵਿੱਚੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ

ਭਾਈ ਘਨੱਈਆ ਜੀ ਹੋਏ, ਜੋ 'ਸੇਵਾ ਪੰਥੀ' ਸੰਪਰਦਾਇ ਦਾ ਧੁਰਾ ਸਨ।

**ਭਾਈ ਘਨੱਈਆ ਅਤੇ ਸੇਵਾ ਪੰਥੀ ਸੰਪਰਦਾਇ ਦਾ ਅਰੰਭ:** ਭਾਈ ਘਨੱਈਆ ਜੀ ਦਾ ਜਨਮ ਵਜ਼ੀਰਾਬਾਦ (ਪਾਕਿਸਤਾਨ) ਸੋਦਰਾ ਵਿਖੇ ਇਕ ਜਗੀਰਦਾਰ ਘਰਾਣੇ ਵਿਚ ਹੋਇਆ ਸੀ। ਸਤਿਸੰਗਤ ਕਰਨ ਦਾ ਆਪ ਨੂੰ ਬਹੁਤ ਸ਼ੌਕ ਸੀ। ਖ਼ਾਸ ਤੌਰ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨਾਲ ਅਟੁੱਟ ਸਨੇਹ ਸੀ ਅਤੇ ਬਹੁਤਾ ਇਸੇ ਬਾਣੀ ਦਾ ਪਾਠ ਕਰਦੇ/ਸੁਣਦੇ ਸਨ। ਬਾਣੀ ਦੇ ਵਿਸ਼ੇ ਤੇ ਸੁਭਾਅ ਅਨੁਸਾਰ ਆਪ ਵੀ ਸੰਸਾਰਕ ਸੁਖਾਂ ਤੇ ਮਰਤਬਿਆਂ ਨੂੰ ਤਿਆਗ ਕੇ ਮਨ, ਵਚਨ ਤੇ ਕਰਮ ਦੀ ਸੰਤੁਲਿਤ ਅਤੇ ਸਥਿਰ ਦ੍ਰਿਸ਼ਟੀ ਤੋਂ ਕੇਵਲ ਗੁਰੂ ਸਾਹਿਬ ਦੀ ਸੇਵਾ ਲਈ ਸਮਰਪਿਤ ਹੋ ਗਏ। ਇੱਥੋਂ ਗੁਰੂ ਬਖਸ਼ਿਸ਼ ਦੇ ਪਾਤਰ ਬਣ ਕੇ ਭਾਈ ਘਨੱਈਆ ਜੀ ਪਿੰਡ ਕਵਾਹ ਆਏ। ਇੱਥੇ ਆਪ ਨੇ ਇਕ ਧਰਮਸ਼ਾਲਾ ਬਣਵਾਈ, ਜਿਸ ਵਿਚ ਨਿਰੰਤਰ ਕੀਰਤਨ ਹੁੰਦਾ, ਅਤੁਟ ਲੰਗਰ ਵਰਤਦਾ ਅਤੇ ਮੁਸਾਫਰਾਂ ਲਈ ਰਿਹਾਇਸ਼ ਦਾ ਪ੍ਰਬੰਧ ਵੀ ਕੀਤਾ ਗਿਆ। ਇਸ ਤਰ੍ਹਾਂ ਸਤਿਗੁਰੂ ਜੀ ਦੀ ਬਖ਼ਸ਼ਿਸ਼ ਨਾਲ ਭਾਈ ਘਨੱਈਆ ਜੀ ਅਨੇਕਾਂ ਜਗਿਆਸੂਆਂ ਨੂੰ ਗੁਰਮਤਿ ਧਾਰਨ ਕਰਾਉਣ ਲਈ ਪ੍ਰੇਰਨਾ-ਸ੍ਰੋਤ ਬਣੇ।[੭]

ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਵੀ ਗੁਰੂ-ਦਰਬਾਰ ਵਿਚ ਹਾਜ਼ਰ ਹੋਏ ਅਤੇ ਅਕਸਰ ਪਾਣੀ ਭਰਨ ਤੇ ਪਿਲਾਉਣ ਦੀ ਸੇਵਾ ਕਰਦੇ ਰਹਿੰਦੇ ਸਨ। ਭਾਈ ਘਨੱਈਆ ਜੀ ਨੇ ਮਾਨਵ-ਸੇਵਾ ਦੇ ਸਮਾਨਤਾ ਵਾਲੇ ਸੰਕਲਪ ਨੂੰ ਸਾਕਾਰ ਕਰਨ ਹਿੱਤ ਮੈਦਾਨ-ਏ-ਜੰਗ ਵਿਚ ਵੀ ਬਿਨਾ ਕਿਸੇ ਭੇਦ-ਭਾਵ ਪਾਣੀ ਪਿਲਾਉਣ ਦੀ ਸੇਵਾ ਜਾਰੀ ਰੱਖੀ। ਯੁੱਧ ਵਿਚ ਦੁਸ਼ਮਣ ਨੂੰ ਵੀ ਪਾਣੀ ਪਿਲਾਉਣ ਕਾਰਨ ਕੁਝ ਸਿੱਖਾਂ ਵੱਲੋਂ ਇਤਰਾਜ਼ ਕਰਨ 'ਤੇ ਭਾਈ ਘਨੱਈਆ ਜੀ ਨੇ ਗੁਰੂ ਸਾਹਿਬ ਕੋਲ ਆਪਣੀ ਸਮ-ਦ੍ਰਿਸ਼ਟੀ ਦਾ ਵਾਸਤਾ ਪਾਇਆ[੮] ਤਾਂ ਗੁਰੂ ਸਾਹਿਬ ਨੇ ਆਪ ਦੀ ਇਸ ਦ੍ਰਿਸ਼ਟੀ ਨੂੰ ਨਿਵਾਜਿਆ ਹੀ ਨਹੀਂ, ਸਗੋਂ ਅਗਾਂਹ ਵੀ ਗੁਰਮਤਿ ਦ੍ਰਿੜ੍ਹਾਉਣ ਤੇ ਮਨੁੱਖਤਾ ਦੀ ਸੇਵਾ ਕਰਨ ਦੇ ਕਾਰਜ ਨੂੰ ਨਿਰਵਿਘਨ ਜਾਰੀ ਰੱਖਣ ਦਾ ਹੁਕਮ ਕੀਤਾ। ਸਮਾਚਾਰ ਅਨੁਸਾਰ ਉਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਹੁਕਮ ਕਰਦਿਆਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੁਆਰਾ ਭਾਈ ਘਨੱਈਏ ਜੀ ਨੂੰ ਕੀਤੇ 'ਪ੍ਰਾਣੀ ਮਾਤਰ ਨੂੰ ਗੁਰਮਤਿ ਦ੍ਰਿੜਾਵਨ' ਦੇ ਹੁਕਮਾਂ ਨੂੰ ਹੀ ਦੁਹਰਾਇਆ ਸੀ।[੯] ਉਪਰੰਤ ਭਾਈ ਘਨੱਈਆ ਜੀ ਵਾਪਸ (ਕਵਾਹ) ਆਏ। 'ਖਾਲਸਾ ਸਮਾਚਾਰ' ਅਨੁਸਾਰ ਇੱਥੇ ਬਹੁਤ ਸਿੱਖ ਸ਼ਰਧਾਲੂ ਆਪ ਦੇ ਸੰਪਰਕ ਵਿਚ ਆਏ। ਇਨ੍ਹਾਂ ਵਿੱਚੋਂ ਮੁਖੀ ਭਾਈ ਸੇਵਾ ਰਾਮ ਜੀ ਹੋਏ, ਜਿਨ੍ਹਾਂ ਦੇ ਨਾਂ 'ਤੇ 'ਸੇਵਾ-ਪੰਥੀ' ਸੰਪਰਦਾਇ ਅਰੰਭ ਹੋਈ।

**ਭਾਈ ਸੇਵਾ ਰਾਮ ਅਤੇ ਸੇਵਾ ਪੰਥੀ ਸੰਪਰਦਾਇ:** ਭਾਈ ਘਨੱਈਆ ਜੀ ਦੇ ਪਰਉਪਕਾਰੀ ਜੀਵਨ ਤੋਂ ਸੇਧ ਲੈ ਕੇ ਭਾਈ ਸੇਵਾ ਰਾਮ ਜੀ ਨੇ ਨੂਰਪੁਰ ਥਲਾਂ (ਸਿੰਧ ਸਾਗਰ ਦੋਆਬ ਦੇ ਅੰਤਰਗਤ ੧੫੦ ਮੀਲ ਲੰਮਾ ਤੇ ੫੦ ਮੀਲ ਚੌੜਾ ਇਲਾਕਾ) ਵਿਚ

ਗੁਰਦੁਆਰਾ ਬਣਾਇਆ, ਲੰਗਰ ਚਲਾਇਆ, ਖੂਹ ਬਣਾਇਆ, ਗੁਰਮੁਖੀ ਵਿੱਦਿਆ ਦੇਣ ਦਾ ਪ੍ਰਬੰਧ ਕੀਤਾ ਅਤੇ ਗੁਰਬਾਣੀ, ਕਥਾ, ਕੀਰਤਨ ਦੁਆਰਾ ਗੁਰਮਤਿ ਦਾ ਪ੍ਰਚਾਰ ਕੀਤਾ। ਇਸ ਤੋਂ ਇਲਾਵਾ ਮੁਲਤਾਨ, ਮੁਜਫਰਗੜ੍ਹ, ਝੰਗ, ਡੇਰਾ ਗਾਜ਼ੀ ਖਾਂ, ਡੇਰਾ ਇਸਮੈਲ ਖਾਂ ਆਦਿ ਸਥਾਨਾਂ 'ਤੇ ਧਰਮਸ਼ਾਲਾਂ ਬਣਾ ਕੇ ਭਾਈ ਸੇਵਾ ਰਾਮ ਜੀ ਨੇ ਹਰ ਹੀਲੇ-ਵਸੀਲੇ ਗੁਰਮਤਿ ਪ੍ਰਚਾਰ ਪ੍ਰਚੰਡ ਕੀਤਾ।[੧੦]

**ਭਾਈ ਅੱਡਣ ਸ਼ਾਹ ਦਾ ਸੇਵਾ ਪੰਥੀ ਸੰਪਰਦਾਇ ਪ੍ਰਥਾਇ ਯੋਗਦਾਨ :** ਭਾਈ ਸੇਵਾ ਰਾਮ ਜੀ ਦੇ ਜਾਨ-ਨਸ਼ੀਨ ਭਾਈ ਅੱਡਣ ਸ਼ਾਹ ਜੀ ਸਨ। ਆਪ ਦਾ ਜਨਮ ਪਿੰਡ ਲਊ, ਜ਼ਿਲ੍ਹਾ ਝੰਗ ਵਿਚ ਹੋਇਆ। ਜਨਮ ਤੋਂ ਹੀ ਇਨ੍ਹਾਂ ਦਾ ਜੀਵਨ ਸੰਸਕਾਰੀ ਤੇ ਪਰਉਪਕਾਰੀ ਸੀ। 'ਸੇਵਾ ਪੰਥੀ' ਸੰਪਰਦਾਇ ਪ੍ਰਥਾਇ ਆਪ ਦੀ ਭੂਮਿਕਾ ਇਸ ਕਦਰ ਉਲੇਖਯੋਗ ਹੈ ਕਿ ਇਸ ਸੰਪਰਦਾਇ ਦਾ ਦੂਸਰਾ ਨਾਂ 'ਅੱਡਣ ਸ਼ਾਹੀ ਸੰਪਰਦਾਇ' ਵੀ ਪ੍ਰਚਲਿਤ ਹੋ ਗਿਆ। ਭਾਈ ਅੱਡਣ ਸ਼ਾਹ ਦੀ 'ਸੇਵਾ ਪੰਥੀ' ਸੰਪਰਦਾਇ ਪ੍ਰਤੀ ਭੂਮਿਕਾ ਦਾ ਉਘੜਵਾਂ ਪੱਖ ਇਹ ਸੀ ਕਿ ਇਨ੍ਹਾਂ ਦੀ ਸੰਗਤ ਵਿਚ ਵਿਦਵਾਨ ਲੋਕ ਵੀ ਸ਼ਾਮਿਲ ਹੁੰਦੇ ਸਨ ਅਤੇ ਢਾਈ ਸੌ ਗੁਰਸਿੱਖਾਂ ਦੀ ਮੰਡਲੀ ਇਨ੍ਹਾਂ ਕੋਲ ਰਹਿੰਦੀ ਸੀ। ਇਨ੍ਹਾਂ ਦੇ ਅਡੋਲ ਨਿਸ਼ਚੈ, ਨਿਰਮਾਣਤਾ ਅਤੇ ਨਿਰਭੈਤਾ ਪੂਰਨ ਜੀਵਨ ਦੀਆਂ ਲਖਾਇਕ ਕਈ ਘਟਨਾਵਾਂ[੧੧] ਇਨ੍ਹਾਂ ਦੀ ਆਦਰਸ਼ਕ ਸ਼ਖ਼ਸੀਅਤ ਦਾ ਪ੍ਰਗਟਾਵਾ ਕਰਦੀਆਂ ਹਨ। ਜਿਵੇਂ ਇਕ ਵਾਰ ਆਪ ਲਾਹੌਰ ਦੇ ਇਕ ਪੀਰ ਨਾਲ ਵਾਰਤਾਲਾਪ ਕਰ ਰਹੇ ਸਨ। ਉਸ ਵੇਲੇ ਹੀ ਲਾਹੌਰ ਦਾ ਸੂਬਾ ਪੀਰ ਨੂੰ ਮਿਲਣ ਆਇਆ। ਉਹ ਵੇਲਾ ਸਿੱਖ ਪੰਥ ਲਈ ਕਹਿਰ ਦਾ ਸੀ। ਭਾਈ ਅੱਡਣ ਸ਼ਾਹ ਦਾ ਸਾਬਤ ਸੂਰਤ ਸਰੂਪ ਵੇਖ ਕੇ ਸੂਬੇ ਨੇ ਕਿਹਾ ਕਿ 'ਯੇਹ ਮਹੇਲੇ ਕੇ ਸੀਖ ਲੋਗ ਹੈ' ਅਰਥਾਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਹਨ। ਪੀਰ ਨੇ ਬਚਾਅ ਵਾਸਤੇ ਕਿਹਾ "ਨਹੀਂ ਸੂਬਾ ਜੀ! 'ਇਹ ਗੁਰੂ ਨਾਨਕ ਪੀਰ ਜੋ ਸੁਲਹਕੁਲ ਹੁਏ ਹੈ' ਉਨਕੇ ਸਿੱਖ ਹੈ, 'ਮਹੇਲੇ' ਕੇ ਨਹੀਂ।" ਇਤਨਾ ਸੁਣਦਿਆਂ ਭਾਈ ਅੱਡਣ ਸ਼ਾਹ ਕਹਿਣ ਲੱਗੇ, 'ਹਮ ਮਹੇਲੇ ਕੇ ਸੀਖ ਹੈ' 'ਹਮ ਮਹੇਲੇ ਕੇ ਸੀਖ ਹੈ' ਸੂਬਾ ਆਪ ਦਾ ਤੇਜ਼ ਨਾ ਝੱਲ ਸਕਿਆ ਅਤੇ ਸਲਾਮ ਕਰ ਕੇ ਉਠ ਗਿਆ। ਪਿੱਛੋਂ ਪੀਰ ਨੇ ਕਿਹਾ, "ਸਾਈਂ ਜੀ ! ਏਹ ਤੁਸਾਂ ਕੀ ਕੀਤਾ ਹੈ ? ਆਪ ਨੂੰ ਪਤਾ ਨਹੀਂ ਕੇਸਾਧਾਰੀ ਸਿੰਘਾਂ ਦੀ ਕਤਲ-ਏ-ਆਮ ਹੋ ਰਹੀ ਹੈ, ਸਿੰਘਾਂ ਨੂੰ ਫੜਾਉਣ 'ਤੇ ਇਨਾਮ ਵੰਡੇ ਜਾ ਰਹੇ ਹਨ। ਮੈਂ ਆਪ ਦੇ ਬਚਾਅ ਲਈ ਕਿਹਾ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਹਨ।" ਭਾਈ ਅੱਡਣ ਸ਼ਾਹ ਜੀ ਕਹਿਣ ਲੱਗੇ, "ਪੀਰ ਜੀ ! ਆਪ ਮੁਰਸ਼ਦ ਵਾਲੇ ਹੋ, ਵਿਚਾਰ ਤਾਂ ਕਰੋ, ਇਹ ਸਰੀਰ ਜਿਸ ਨੇ ਸਦਾ ਨਹੀਂ ਰਹਿਣਾ ਇਸ ਦੇ ਬਚਾਅ ਲਈ ਸਦਾ ਰਹਿਣ ਵਾਲੇ ਗੁਰੂ ਤੋਂ ਮੁਨਕਰ ਹੋਈਏ ਇਹ ਠੀਕ ਨਹੀਂ।" ਗੁਰਮਤਿ ਵਿਚ ਹੈ :

*ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ॥*
*ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ॥ (ਪੰਨਾ ੬੫੧)*

"ਓਹ ਸਰੀਰ ਜਿਸ ਨੇ ਇਕ ਦਿਨ ਨਸ਼ਟ ਹੋ ਜਾਣਾ ਹੈ ਉਸ ਦੇ ਬਚਾਅ ਲਈ ਗੁਰੂ ਕਲਗੀਧਰ ਤੋਂ ਮੁਨਕਰ ਹੋਈਏ ? ਇਹ ਬਾਤ ਠੀਕ ਨਹੀਂ।" ਇਹ ਬਚਨ ਸੁਣ ਕੇ ਪੀਰ ਨੇ ਸਲਾਮ ਕੀਤੀ ਤੇ ਕਿਹਾ, "ਧੰਨ ਭਾਈ ਅੱਡਣ ਸ਼ਾਹ ! ਆਪ ਪੂਰਨ ਆਰਫ ਫਕੀਰ ਹੋ"

**ਸੇਵਾ ਪੰਥੀ ਪ੍ਰਚਾਰਕ:** 'ਸੇਵਾ ਪੰਥੀ' ਮੁਖੀ ਪ੍ਰਚਾਰਕਾਂ ਦਾ ਉਲੇਖ ਕਰਦਿਆਂ 'ਖਾਲਸਾ ਸਮਾਚਾਰ' ਨੇ ਗਿਆਤ ਕਰਵਾਇਆ ਹੈ ਕਿ ਜਿਹੜੇ ਇਲਾਕੇ ਵਿਚ ਭਾਈ ਸੇਵਾ ਰਾਮ ਜੀ ਨੇ ਸਿੱਖੀ ਪ੍ਰਚਾਰ ਕੀਤਾ, ਉੱਥੇ ਇਸ ਸੰਪਰਦਾਇ ਦੇ ਪ੍ਰਚਾਰਕ 'ਸੇਵਾ ਪੰਥੀਏ' ਕਹਿ ਬੁਲਾਏ ਜਾਂਦੇ ਸਨ ਅਤੇ ਜਿਧਰ ਭਾਈ ਅੱਡਣ ਸ਼ਾਹ ਜੀ ਨੇ ਵਧੇਰੇ ਪ੍ਰਚਾਰ ਕੀਤਾ ਉਧਰ ਇਨ੍ਹਾਂ ਨੂੰ 'ਅੱਡਣ ਸ਼ਾਹੀਏ' ਕਿਹਾ ਜਾਂਦਾ ਹੈ। ਸਮਾਚਾਰ ਅਨੁਸਾਰ ਪ੍ਰਮੁੱਖ ਸੇਵਾ ਪੰਥੀ ਪ੍ਰਚਾਰਕ ਮਘਿਆਨੇ ਵਿਚ ਭਾਈ ਆਇਆ ਰਾਮ, ਮੁਲਤਾਨ ਵਿਚ ਭਾਈ ਦਇਆ ਰਾਮ, ਥਲਾਂ ਵਿਚ ਭਾਈ ਭਲਾ ਰਾਮ, ਸ੍ਰੀ ਅੰਮ੍ਰਿਤਸਰ ਵਿਚ ਭਾਈ ਰਾਮ ਦਿਆਲ, ਕਰਤਾਰਪੁਰ ਵਿਚ ਭਾਈ ਰੰਗ ਜੀ, ਸੈਲਾਨੀ ਪ੍ਰਚਾਰਕ ਭਾਈ ਰੋਚੀ ਰਾਮ ਆਦਿ ਹੋਏ ਹਨ।[੧੨]

**ਖਾਲਸਾ ਸਮਾਚਾਰ ਦੀ ਸੇਵਾ ਪੰਥੀਆਂ ਪ੍ਰਤਿ ਭਵਿੱਖ-ਦ੍ਰਿਸ਼ਟੀ (vision):** 'ਖਾਲਸਾ ਸਮਾਚਾਰ' ਅਨੁਸਾਰ ਸੇਵਾ ਪੰਥੀਆਂ ਦੀ ਸ਼ਰਧਾ ਅਤੇ ਨਿਸ਼ਚੈ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ ਅਤੇ ਇਨ੍ਹਾਂ ਦੀ ਰਹਿਤ ਵੀ ਗੁਰਮਤਿ ਅਨੁਸਾਰ ਅਸਚਰਜ ਹੈ। 'ਸੇਵਾ ਪੰਥੀ' ਸੰਪਰਦਾਇ ਦੇ ਮਹਾਂਪੁਰਸ਼ਾਂ ਦੀ ਕਿਰਤ ਕਰਨ, ਨਾਮ ਜਪਣ ਅਤੇ ਗੁਰਮਤਿ 'ਤੇ ਦ੍ਰਿੜ੍ਹ ਰਹਿਣ ਹਿੱਤ ਰਹਿਤਨਾਮੇ ਦੇ ਰੂਪ ਵਿਚ ਇਕ ਪ੍ਰੇਰਨਾਦਾਇਕ ਚਿੱਠੀ ਹੂਬਹੂ 'ਸੰਤ ਰਤਨ ਮਾਲਾ' ਪੁਸਤਕ ਵਿਚ ਦਰਜ ਹੈ। ਜੋ ਇਸ ਸੰਪਰਦਾਇ ਦਾ ਅਹਿਮ ਦਸਤਾਵੇਜ਼ ਹੈ। ਇਸ ਸੰਪਰਦਾਇ ਦੇ ਗੁਰਮਤਿ ਪ੍ਰਚਾਰ-ਪ੍ਰਸਾਰ ਹਿੱਤ ਭੂਮਿਕਾ ਨੂੰ ਪ੍ਰਜਵਲਿਤ ਰੱਖਣ ਲਈ 'ਖਾਲਸਾ ਸਮਾਚਾਰ' ਨੇ ਹੇਠ ਲਿਖੇ ਕਦਮ ਉਠਾਉਣ ਦੇ ਸੁਝਾਅ ਵੀ ਦਿੱਤੇ [੧੩]:-

੧. 'ਸੇਵਾ ਪੰਥੀ' ਟਿਕਾਣਿਆਂ (ਧਰਮਸ਼ਾਲਾਂ) ਦੇ ਪੁਖਤਾ ਇੰਤਜ਼ਾਮ ਲਈ ਪ੍ਰਬੰਧਕ ਕਮੇਟੀਆਂ ਦਾ ਨਿਰਮਾਣ ਹੋਵੇ।

੨. ਗੁਰਮਤਿ ਪ੍ਰਚਾਰ ਲਈ ਆਪਣੇ ਵਡੇਰਿਆਂ ਵਾਂਗ 'ਸੇਵਾ ਪੰਥੀ' ਸਾਧੂ ਕਮਰ-ਕੱਸੇ ਕਰਨ। ਇਸ ਸੰਪਰਦਾਇ ਦੇ ਸਾਧੂ ਸਥਿਰ ਤੇ ਭ੍ਰਮਣ ਦੋਵੇਂ ਤਰੀਕਿਆਂ ਨਾਲ ਗੁਰਮਤਿ ਪ੍ਰਚਾਰ ਕਰ ਸਕਦੇ ਹਨ।

੩. 'ਸੇਵਾ ਪੰਥੀ' ਸੰਪਰਦਾਇ ਅਤੇ ਇਸ ਦੇ ਮਹਾਂਪੁਰਸ਼ਾਂ ਦਾ ਇਤਿਹਾਸ ਪ੍ਰਸਾਰਿਤ ਕਰਦੀਆਂ ਲਿਖਤਾਂ ਉਪਲਬਧ ਕੀਤੀਆਂ ਜਾਣ, ਜਿਨ੍ਹਾਂ ਦਾ ਹੇਠਾਂ ਉਲੇਖ ਕੀਤਾ ਗਿਆ ਹੈ:-

**ਖਾਲਸਾ ਸਮਾਚਾਰ ਅਤੇ ਸੇਵਾ ਪੰਥੀ ਲਿਖਤਾਂ:** 'ਖਾਲਸਾ ਸਮਾਚਾਰ' ਅਨੁਸਾਰ

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ* ਦੀ ਗੁਰਮਤਿ ਸੇਧ ਅਨੁਸਾਰ 'ਸੇਵਾ ਪੰਥੀ' ਸੰਪਰਦਾਇ ਦੇ ਇਤਿਹਾਸ ਅਤੇ ਮਹਾਂਪੁਰਖਾਂ ਸਬੰਧੀ ਲਿਖਤਾਂ ਆਮ ਪਾਠਕਾਂ ਤਕ ਨਹੀਂ ਪਹੁੰਚਾਈਆਂ ਗਈਆਂ ਸਨ। ਇਸ ਨਾਲ ਜਿੱਥੇ ਆਮ ਜਗਿਆਸੂਆਂ ਦਾ 'ਸੇਵਾ ਪੰਥੀ' ਉੱਤਮ ਪੁਰਸ਼ਾਂ ਦੇ ਜੀਵਨ ਬਿਰਤਾਂਤ ਤੋਂ ਵਾਂਝੇ ਰਹਿਣ ਦਾ ਤੌਖਲਾ ਸੀ, ਉੱਥੇ ਸਾਹਿਤ ਦੀ ਇਕ ਉੱਤਮ ਆਦਰਸ਼ਕ ਵੰਨਗੀ 'ਜੀਵਨੀ' ਦੇ ਖੇਤਰ ਲਈ ਵੀ ਘਾਟਾ ਸੀ। ਇਸ ਲਈ 'ਸੇਵਾ ਪੰਥੀ' ਮਹਾਂਪੁਰਸ਼ਾਂ ਦੀਆਂ ਜੀਵਨੀਆਂ ਪ੍ਰਕਾਸ਼ਿਤ ਕਰਨੀਆਂ ਇਸ ਸੰਪਰਦਾਇ ਦੇ ਮੁਖੀਆਂ ਦਾ ਪਰਮ ਫਰਜ਼ ਹੋਣਾ ਚਾਹੀਦਾ ਹੈ।[੧੪] ਪਰੰਤੂ 'ਖਾਲਸਾ ਸਮਾਚਾਰ' ਅਨੁਸਾਰ ਇਸ ਸਬੰਧੀ ਅਣਗਹਿਲੀ ਵਰਤੀ ਜਾ ਰਹੀ ਸੀ। ਸਮਾਚਾਰ ਦੇ ਸ਼ਬਦਾਂ ਵਿਚ:

"ਇਸ ਸੰਪ੍ਰਦਾਯ ਦੇ ਮਹਾਨ ਪੁਰਖਾਂ ਦੀਆਂ ਕਰਨੀਆਂ, ਰਹਿਤਾਂ ਕਲਮ-ਬੰਦ ਹੋ ਕੇ ਦੱਬੇ ਖ਼ਜ਼ਾਨੇ ਵਾਂਗ ਇਕਲ ਵਾਂਜੇ ਪਈਆਂ ਹਨ, ਹੁਣ ਤਕ ਸਾਖੀਆਂ ਦੇ ਪੁਸਤਕ ਛਾਪੇ ਦੀ ਪੁਸ਼ਾਕ ਪਹਿਨ ਕੇ ਆਮ ਪ੍ਰਾਣੀਆਂ ਦੇ ਹੱਥ ਨਹੀਂ ਪਹੁੰਚੇ, ਇਸ ਦਾ ਕਾਰਨ ਇਸ ਸੰਪ੍ਰਦਾਯ ਦੇ ਮੌਜੂਦਾ ਭਲੇ ਪੁਰਖਾਂ ਦੀ ਅਣਗਹਿਲੀ ਹੈ . . .।"[੧੫]

ਖਾਲਸਾ ਸਮਾਚਾਰ ਵਿਚ 'ਸੇਵਾ ਪੰਥੀ' ਸੰਪਰਦਾਇ ਦੇ ਇਤਿਹਾਸ ਦਾ ਨਿਰੂਪਣ ਕਰਦੀਆਂ ਹੇਠ ਲਿਖੀਆਂ ਪੁਸਤਕਾਂ ਦੀ ਸੂਚੀ ਵੀ ਉਪਲਬਧ ਹੈ [੧੬]:-

੧. ਸੰਤ ਰਤਨਮਾਲਾ ਕ੍ਰਿਤ ਭਾਈ ਲਾਲ ਚੰਦ (ਵਾਰਤਕ)
੨. ਸੰਤ ਰਤਨਮਾਲਾ ਕ੍ਰਿਤ ਭਾਈ ਸੋਭ ਰਾਮ ਜੀ (ਕਵਿਤਾ)
੩. ਪਰਚੀ ਭਾਈ ਕਨ੍ਹਈਆ (ਘਨੱਈਆ) ਜੀ ਕੀ ਕ੍ਰਿਤ ਭਾਈ ਸਹਿਜ ਰਾਮ
੪. ਪਰਚੀ ਭਾਈ ਸੇਵਾ ਰਾਮ ਜੀ ਕੀ ਕ੍ਰਿਤ ਭਾਈ ਸਹਿਜ ਰਾਮ
੫. ਪਰਚੀ ਭਾਈ ਅੱਡਣ ਰਾਮ ਜੀ ਕੀ ਕ੍ਰਿਤ ਭਾਈ ਸਹਿਜ ਰਾਮ
੬. ਸੰਤ ਰਹਿਤ ਰਤਨ ਮਾਲਾ ਕ੍ਰਿਤ ਗਿਆਨੀ ਅਤਰ ਸਿੰਘ
੭. ਪਰਚੀ ਪੁਰਾਤਨ ਮਹਾਂਪੁਰਖਾਂ ਕੀ
੮. ਅਚਰਜ ਸੰਤਾਂ ਦੇ ਸਲੋਕ ਸੰਗ੍ਰਹਿ (ਅਪੂਰਨ ਸਿਰਲੇਖ)

'ਸੇਵਾ ਪੰਥੀ' ਸੰਪਰਦਾਇ ਦੇ 'ਖਾਲਸਾ ਸਮਾਚਾਰ' ਵਿਚਲੇ ਇਤਿਹਾਸਿਕ ਉਲੇਖ ਦੀ ਉਕਤ ਚਰਚਾ ਤੋਂ ਸਿੱਟਾ ਨਿਕਲਦਾ ਹੈ ਕਿ ਭਾਵੇਂ ਸਮਾਚਾਰ ਵਿਚ ਇਸ ਸਬੰਧੀ ਲਿਖਤਾਂ ਬਹੁਤਾਤ ਵਿਚ ਨਹੀਂ, ਪਰੰਤੂ ਆਪਣੀ ਬਹੁ ਅਨੁਸ਼ਾਸਨੀ ਸਿੱਖ ਪੁਨਰ-ਜਾਗ੍ਰਿਤੀ ਦੇ ਉਥਾਨ ਵਾਲੀ ਇਕ ਦ੍ਰਿਸ਼ਟੀ[੧੭] ਦੇ ਅੰਤਰਗਤ ਇਸ ਸੰਪਰਦਾਇ ਦੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਪਾਏ ਬਹੁਪੱਖੀ ਯੋਗਦਾਨ ਦੀ ਖੂਬ ਚਰਚਾ ਕੀਤੀ ਗਈ ਹੈ। ਸੇਵਾ ਪੰਥੀਆਂ ਨੂੰ ਆਪਣੇ ਬਜ਼ੁਰਗਾਂ ਦਾ ਆਦਰਸ਼ਕ ਜੀਵਨ ਇਤਿਹਾਸ ਪ੍ਰਣਾਲੀਬੱਧ ਰੂਪ ਵਿਚ ਕਲਮਬੱਧ ਕਰਨ ਅਤੇ ਉਸ ਨੂੰ ਆਮ ਪਾਠਕਾਂ ਤਕ ਪਹੁੰਚਾਉਣ ਲਈ ਉਤਸ਼ਾਹਿਤ ਕਰਨ ਦੀ ਨੀਤੀ ਨਾਲ 'ਖਾਲਸਾ ਸਮਾਚਾਰ' ਇਸ

ਸੰਪਰਦਾਇ ਪ੍ਰਤੀ ਹਾਂ-ਪੱਖੀ ਰਵੱਈਏ ਦਾ ਪ੍ਰਗਟਾਵਾ ਹੀ ਨਹੀਂ ਕਰਦਾ, ਸਗੋਂ ਇਸ ਸੰਪਰਦਾਇ ਦੇ ਇਤਿਹਾਸ ਨੂੰ ਗੌਰਵਮਈ ਦਰਸਾਉਂਦਿਆਂ ਇਸ ਨੂੰ ਇਕੱਤਰ ਕਰਨ ਅਤੇ ਇਸ ਦਾ ਕਦਰਯੋਗ ਸਥਾਨ ਬਰਕਰਾਰ ਰੱਖਣ ਲਈ ਮਾਰਗ-ਦਰਸ਼ਨ ਵੀ ਕਰਦਾ ਹੈ। ਸੋ 'ਖਾਲਸਾ ਸਮਾਚਾਰ' 'ਸੇਵਾ ਪੰਥੀ' ਸੰਪਰਦਾਇ ਦੇ ਇਤਿਹਾਸ ਦਾ ਮਹੱਤਵਪੂਰਨ ਸ੍ਰੋਤ ਕਿਹਾ ਜਾ ਸਕਦਾ ਹੈ ਅਤੇ ਜਦ ਵੀ 'ਸੇਵਾ ਪੰਥੀ' ਸੰਪਰਦਾਇ ਦਾ ਇਤਿਹਾਸ ਇਕੱਤਰ ਕਰਨ ਦਾ ਸਾਮਗਰ ਉਪਰਾਲਾ ਹੋਵੇਗਾ ਤਾਂ ਇਸ ਸਮਾਚਾਰ ਪੱਤਰ ਦੀ ਸੰਬੰਧਿਤ ਸੂਚਨਾ ਤੇ ਜਾਣਕਾਰੀ ਇਸ ਕਾਰਜ ਲਈ ਸਹਾਇਕ ਹੋਵੇਗੀ।

**ਹਵਾਲੇ :**

੧. *www.wikipedia.org*/sect

੨. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਪੰਨਾ-੨੪੭

੩. ਉਦਾਸੀ, ਨਿਰਮਲੇ, ਸੇਵਾ ਪੰਥੀ, ਨਾਮਧਾਰੀ, ਨਿਰੰਕਾਰੀ, ਦਮਦਮੀ ਟਕਸਾਲ ਆਦਿ ਸਿੱਖ ਸੰਪਰਦਾਵਾਂ ਇਸ ਪ੍ਰਸੰਗ ਵਿਚ ਉਲੇਖਯੋਗ ਹਨ।

੪. ਖਾਲਸਾ ਸਮਾਚਾਰ, ੩ ਮਈ, ੧੯੨੩, ਪੰਨਾ-੪ ; ਇਹ ਕਾਰਜ ਕਿਸ ਰੂਪ ਵਿਚ ਕਿਤਨਾ ਕੁ ਹੋਇਆ ਹੈ, ਇਸ ਬਾਰੇ ਕੋਈ ਸੂਚਨਾ ਉਪਲਬਧ ਨਹੀਂ ਹੈ।

੫. ਡਾ. ਤਾਰਨ ਸਿੰਘ, *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੮, ਪੰਨਾ-੨੯੪

੬. *ਖਾਲਸਾ ਸਮਾਚਾਰ,* ੨ ਅਕਤੂਬਰ ੧੯੧੩, ਪੰਨਾ-੫

੭. *ਖਾਲਸਾ ਸਮਾਚਾਰ,* ੩ ਮਈ ੧੯੨੩ ਈ. ਪੰਨਾ-੩

੮. -ਉਹੀ- , ੩ ਮਈ ੧੯੨੩, ਈ. ਪੰਨਾ-੩ ; *ਖਾਲਸਾ ਸਮਾਚਾਰ* ਇਸ ਪ੍ਰਸੰਗ ਨੂੰ ਕਾਵਿ-ਬੱਧ ਕਰਦਾ ਹੈ:

*ਜਿਤ ਵਲ ਦੇਖਾਂ ਤਿਤ ਵਲ ਤੂੰ ਹੈ, ਗੈਰ ਨਾ ਕੋਈ ਦਿਸਦਾ ਪਤਾ ਨਾ ਕਿਸਦਾ।*
*ਹਰਿ ਦੰਮ ਨਕਸ਼ ਪਿਆਰੇ ਵਾਲੇ, ਨੈਣਾਂ ਵਿਚ ਜੋ ਵੱਸਦਾ ਬਾਹਰ ਦਿਸਦਾ।*
*ਐਧਰ ਓਧਰ ਤੂੰ ਹੈ ਪਿਆਰਾ, ਤੇਰੇ ਬਾਝ ਨਾ ਦਿਸੇ ਆਖਾਂ ਕਿਸੇ।*
*ਚੋਜੀ ਸੰਦੇ ਚੋਜ ਇਲਾਹੀ, ਤੂਹੈ ਤੂਹੀ ਵਸੇ ਸਾਰੇ ਦਿਸੇ।*

੯. -ਉਹੀ-

੧੦. -ਉਹੀ-

੧੧. *ਖਾਲਸਾ ਸਮਾਚਾਰ* ੩ ਮਈ ੧੯੨੩, ਈ. ਪੰਨਾ-੩ ; ਆਪ ਦੀ ਨਿਰਮਾਨਤਾ ਦੀ ਵੀ ਉਦਾਹਰਣ ਦਿਤੀ ਜਾ ਸਕਦੀ ਹੈ। ਕਿਸੇ ਪੁਰਸ਼ ਨੇ ਕਿ ਵਾਰ ਆਪ ਜੀ ਨੂੰ ਪੁਛਿਆ ਕਿ ਕਿ ਭਾਈ ਅਡਣਸਾਹ ਜੀ ਆਪ ਹੈ ? ਤਾਂ ਆਖਣ ਲਗੇ ਅਡਣ ਤਾਂ ਏਹ ਬੈਠਾ ਹੈ ਤੇ ਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਲ ਹਥ ਕਰਕੇ, ਅਹੁ ਸਤਿਗੁਰੂ ਜੀ ਆਪ ਬੈਠੇ ਹਨ।

੧੨. -ਉਹੀ-

੧੩. -ਉਹੀ-

੧੪. *ਖਾਲਸਾ ਸਮਾਚਾਰ* ੩ ਮਈ ੧੯੨੩, ਈ. ਪੰਨਾ-੩

੧੫. -ਉਹੀ-

੧੬. -ਉਹੀ-

੧੭. ਧਰਮ ਸ਼ਾਸਤਰੀ, ਸਾਹਿਤਕ ਅਤੇ ਇਤਿਹਾਸਿਕ ਪਹੁੰਚ-ਦ੍ਰਿਸ਼ਟੀ ਦੇ ਸਮਨਵੈ ਨਾਲ ਸੇਵਾ ਪੰਥੀ ਸੰਪਰਦਾਇ ਦਾ ਉਲੇਖ ਵਰਣਨਯੋਗ ਹੈ।

■

# ਅਦੁੱਤੀ ਸੇਵਕ : ਭਾਈ ਘਨੱਈਆ ਜੀ

*-ਡਾ. ਹਰਬੰਸ ਕੌਰ**

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ (ਪੰਨਾ ੨੬)*

ਸੇਵਾ, ਸੱਚ, ਸਿਮਰਨ, ਸਬਰ, ਸਾਦਗੀ, ਸਿਦਕ, ਭਰੋਸਾ, ਜਤ-ਸਤ, ਦਇਆ, ਨਿਮਰਤਾ, ਮਿਠਾਸ, ਤਿਆਗ, ਵੈਰਾਗ, ਨਿਰਵੈਰਤਾ, ਨਿਡਰਤਾ, ਸਹਿਣਸ਼ੀਲਤਾ, ਏਕਤਾ, ਬਿਬੇਕ-ਬੁਧ, ਸਮਦ੍ਰਿਸ਼ਟੀ, ਇਕਾਗਰ ਚਿੱਤ, ਦੂਰ-ਅੰਦੇਸ਼ੀ, ਸੰਪੂਰਨ ਗੁਰਸਿੱਖ, ਉਸ ਅਕਾਲ ਦੇ ਹੁਕਮ ਨੂੰ ਸਿਰ ਮੱਥੇ ਮੰਨਣ ਵਾਲੇ ਅਤੇ ਪੂਰਨ ਬ੍ਰਹਮ ਗਿਆਨੀ ਭਾਈ ਘਨੱਈਆ ਜੀ ਦਾ ਜਨਮ ੧੬੪੮ ਈ. ਨੂੰ ਪਾਕਿਸਤਾਨ ਦੇ ਸ਼ਹਿਰ ਵਜ਼ੀਰਾਬਾਦ ਦੇ ਨਜ਼ਦੀਕ ਚੰਦਰਭਾਗਾ ਨਦੀ (ਝਨਾ) ਦੇ ਕਿਨਾਰੇ, ਪਿੰਡ 'ਸੋਦਰਾ' ਵਿਖੇ ਪਿਤਾ ਭਾਈ ਨੱਥੂ ਰਾਮ ਜੀ ਤੇ ਮਾਤਾ ਬੀਬੀ ਸੁੰਦਰੀ ਜੀ ਦੀ ਪਾਵਨ ਕੁੱਖ ਤੋਂ ਹੋਇਆ। ਅਜਿਹੀਆਂ ਪਵਿੱਤਰ ਆਤਮਾਵਾਂ ਬਾਰੇ ਹੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥ (ਪੰਨਾ ੭੪੯)*

ਆਪ ਜੀ ਦੇ ਪਿਤਾ ਭਾਈ ਨੱਥੂ ਰਾਮ ਚੰਗੇ, ਤਗੜੇ ਅਮੀਰ ਵਪਾਰੀ ਸਨ। ਆਪ ਜੀ ਸ਼ਾਹੀ ਫ਼ੌਜਾਂ ਨੂੰ ਰਸਦ-ਪਾਣੀ ਪਹੁੰਚਾਣ ਦਾ ਕੰਮ ਕਰਦੇ ਸਨ। ਸ਼ੁਰੂ ਤੋਂ ਹੀ ਆਪ ਦਾ ਸੁਭਾਅ ਪਰਉਪਕਾਰ ਵਾਲਾ ਸੀ। ਭਾਈ ਘਨੱਈਆ ਜੀ ਜਦੋਂ ਘਰੋਂ ਬਾਹਰ ਜਾਂਦੇ ਤਾਂ ਆਪਣੀਆਂ ਜੇਬਾਂ ਪੈਸਿਆਂ ਦੇ ਨਾਲ ਭਰ ਲੈਂਦੇ ਤੇ ਲੋੜਵੰਦਾਂ ਵਿਚ ਵੰਡ ਦਿੰਦੇ। ਇਸੇ ਤਰ੍ਹਾਂ ਘਰੋਂ ਆਪ ਜੀ ਨੂੰ ਜੋ ਫ਼ਲ ਤੇ ਮਿਠਾਈਆਂ ਮਿਲਦੀਆਂ ਉਹ ਵੀ ਗਰੀਬਾਂ ਵਿਚ ਵੰਡ ਦਿੰਦੇ। ਪਿਤਾ ਨੱਥੂ ਰਾਮ ਜੀ ਦੀ ਮੌਤ ਵਕਤ ਆਪ ਜੀ ਦੇ ਸਾਰੇ ਭਰਾ ਆਪ ਜੀ ਤੋਂ ਛੋਟੇ ਸਨ, ਇਸ ਲਈ ਕੰਮ ਦੀ ਜ਼ਿੰਮੇਵਾਰੀ ਆਪ ਉੱਪਰ ਆ ਪਈ। ਆਪ ਜੀ ਨੇ ਪਿਤਾ ਜੀ ਦੇ ਕੰਮ ਨੂੰ ਸੰਭਾਲ ਲਿਆ ਤੇ ਸ਼ਾਹੀ ਫੌਜਾਂ ਨੂੰ ਰਸਦ-ਪਾਣੀ ਪਹੁੰਚਾਉਣ ਦਾ ਕੰਮ ਕਰਨ ਲੱਗੇ। ਸ਼ਾਹੀ ਫੌਜਾਂ ਦੇ ਇਕ ਦਸਤੇ ਵਿਚ ਆਪ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਇਕ ਸਿੱਖ ਮਿਲਿਆ ਜਿਨ੍ਹਾਂ ਦਾ ਨਾਂ ਭਾਈ ਨਨੂਆ ਜੀ ਸੀ। ਉਨ੍ਹਾਂ ਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸਲੋਕ ਸੁਣੇ ਤਾਂ ਭਾਈ ਘਨੱਈਆ ਜੀ ਵੈਰਾਗ ਦੇ ਵਿਚ ਆ ਗਏ, ਮਾਇਆ ਦੀ ਖਿੱਚ ਮੁੱਕ ਗਈ ਤੇ ਸੰਸਾਰ ਦੇ ਸੁਖਾਂ ਨੂੰ ਭੁਲਾ ਕੇ, ਮਾਇਆ ਨੂੰ ਤਿਆਗ ਕੇ ਜੰਗਲਾਂ ਨੂੰ ਨਿਕਲ ਗਏ। ਇਸ ਤਰ੍ਹਾਂ

**ਡਾਇਰੈਕਟਰ, ਇੰਟਰਨੈਸ਼ਨਲ ਸੈਂਟਰ ਫਾਰ ਸਿੱਖ ਸਟਡੀਜ਼, ਗੁਰੂ ਗੋਬਿੰਦ ਸਿੰਘ ਭਵਨ, ਗੁਰਦੁਆਰਾ ਰਕਾਬ ਗੰਜ ਸਾਹਿਬ, ਨਵੀਂ ਦਿੱਲੀ-੧੧੦੦੦੧। ਮੋ: +੯੧੯੬੫੦੬-੧੦੩੯੧*

ਕੁਝ ਸਮਾਂ ਆਪ ਜੀ ਕਿਸੇ ਹਰਿਜਨ ਦੀ ਭਾਲ ਵਿਚ ਵੈਰਾਗੀ ਹੋਏ ਫਿਰਦੇ ਰਹੇ। ਭਾਈ ਸਾਹਿਬ ਦੀ ਇਹ ਤੜਪ ਅਖੀਰ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਸ਼ਨ ਕਰ ਕੇ ਖਤਮ ਹੋਈ। ਇੱਥੇ ਰਹਿ ਕੇ ਆਪ ਜੀ ਨੇ ਗੁਰੂ ਸਾਹਿਬ, ਲੰਗਰ ਤੇ ਗੁਰੂ ਸਾਹਿਬ ਦੇ ਘੋੜਿਆਂ ਦੀ ਅਥਾਹ ਸੇਵਾ ਕੀਤੀ। ਆਪ ਜੀ ਦੀ ਸੇਵਾ ਨੂੰ ਦੇਖ ਕੇ ਗੁਰੂ ਸਾਹਿਬ ਨੇ ਕਿਹਾ, "ਭਾਈ ਸਾਹਿਬ ਇਹ ਦਾਤ ਜੋ ਤੁਹਾਨੂੰ ਮਿਲੀ ਹੈ, ਹੋਰਨਾਂ ਨੂੰ ਵੀ ਵੰਡੋ।" ਭਾਈ ਸਾਹਿਬ ਫਿਰ ਵੈਰਾਗ ਵਿਚ ਆਏ ਤੇ ਕਹਿਣ ਲੱਗੇ, "ਮਹਾਰਾਜ ਆਪਣੇ ਚਰਨਾਂ ਵਿਚ ਹੀ ਰੱਖੋ।" ਤਾਂ ਗੁਰੂ ਸਾਹਿਬ ਨੇ ਸਮਝਾਇਆ ਕਿ, "ਬਿਬੇਕ ਸਹਿਤ ਕੀਤੇ ਕੰਮ ਹੀ ਗੁਰੂ ਚਰਨਾਂ ਵਿਚ ਰਹਿਣ ਸਮਾਨ ਹੁੰਦੇ ਹਨ। ਕਿਸੇ ਜੀਵ ਦਾ ਹਿਰਦਾ ਪ੍ਰਸੰਨ ਕਰਨਾ, ਕਿਸੇ ਨੂੰ ਗੁਰਮੁਖ ਬਣਾਉਣਾ, ਇਹ ਹੀ ਗੁਰੂ ਸੇਵਾ ਹੈ। ਗੁਰੂ ਜੀ ਦਾ ਬਚਨ ਮੰਨ ਕੇ ਆਪ ਜੀ ਅਟਕ ਦੇ ਨੇੜੇ ਕਵਾਹ ਪਿੰਡ ਚਲੇ ਗਏ, ਜਿੱਥੇ ਉਨ੍ਹਾਂ ਧਰਮਸਾਲ ਬਣਾ ਕੇ, ਸੇਵਾ ਤੇ ਪ੍ਰਚਾਰ ਦਾ ਪ੍ਰਵਾਹ ਚਲਾ ਦਿੱਤਾ। ਉਸ ਇਲਾਕੇ ਵਿਚ ਪਾਣੀ ਦੀ ਘਾਟ ਸੀ, ਥਾਂ-ਥਾਂ ਆਪ ਜੀ ਨੇ ਖੂਹ ਲਗਵਾਏ, ਛਬੀਲਾਂ ਲੁਆਈਆਂ। ਰਾਹੀਆਂ ਲਈ ਰੈਣ-ਬਸੇਰੇ ਬਣਵਾਏ, ਆਪ ਦੀ ਧਰਮਸਾਲ ਵਿਚ ਸਭ ਵਰਨਾਂ, ਧਰਮਾਂ ਦੇ ਲੋਕੀਂ ਆ ਕੇ ਟਿਕਦੇ ਸਨ। ਆਪ ਜੀ ਇੱਥੋਂ ਹਰ ਸਾਲ ਸੰਗਤਾਂ ਨਾਲ ਸ੍ਰੀ ਅਨੰਦਪੁਰ ਸਾਹਿਬ ਆਉਂਦੇ। ਆਪ ਜੀ ਦਾ ਮੁੱਖ ਉਪਦੇਸ਼ ਸੀ- 'ਸਾਡਾ ਪੰਥ ਏਕਤਾ ਦਾ ਹੈ। ਸਭ ਜੀਅ ਸਾਡੇ ਹਨ। ਜਲ ਭਰਨ ਵਾਲਾ ਤੇ ਪੀਣ ਵਾਲਾ ਇੱਕੋ ਹੈ।' ਮਾਨਵਤਾ ਦੀ ਸੇਵਾ ਲਈ ੨੦੦ ਬਿਸਤਰੇ ਅਤੇ ੨੦੦ ਘੜਾ ਪਾਣੀ ਦਾ ਆਪ ਜੀ ਦੀ ਧਰਮਸਾਲ ਵਿਚ ਹਰ ਵਕਤ ਤਿਆਰ ਰਹਿੰਦਾ। ਧਰਮਸਾਲ ਵਿਚ ਸੇਵਾ, ਸਿਮਰਨ, ਕਥਾ ਕੀਰਤਨ ਤੇ ਗੁਰਬਾਣੀ ਦਾ ਪ੍ਰਵਾਹ ਚੱਲਣ ਕਰਕੇ ਸਰੀਰ ਰੂਪੀ ਘੜਾ ਤਾਕਤ ਨਾਲ ਤੇ ਆਤਮਾ ਰੂਪੀ ਘੜਾ ਸ਼ੁੱਭ ਗੁਣਾਂ ਨਾਲ ਨੱਕਾ-ਨੱਕ ਭਰ ਗਿਆ ਸੀ।

ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਪਾਉਂਟਾ ਸਾਹਿਬ ਗਏ ਤਾਂ ਭਾਈ ਸਾਹਿਬ ਵੀ ਨਾਲ ਹੀ ਗਏ। ਜੰਗਾਂ-ਯੁੱਧਾਂ ਦਾ ਵਕਤ ਸ਼ੁਰੂ ਹੋ ਗਿਆ ਸੀ। ਜੰਗ ਦੇ ਮੈਦਾਨ ਵਿਚ ਬੇਬਾਕੀ ਨਾਲ ਚਲੇ ਜਾਂਦੇ। ਬਿਨਾ ਵਿਤਕਰੇ ਦੇ ਸਾਰਿਆਂ ਨੂੰ ਪਾਣੀ ਪਿਲਾਉਂਦੇ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਹਿੰਦੂ-ਮੁਸਲਮਾਨ-ਸਿੱਖ ਦੀ ਲੀਕ ਮੁੱਕ ਚੁੱਕੀ ਸੀ *ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ* ਵਾਲੀ ਦ੍ਰਿਸ਼ਟੀ ਬਣ ਗਈ ਸੀ। ਉਨ੍ਹਾਂ ਸਾਹਮਣੇ ਸਾਰੇ ਹੀ ਪਿਆਸੇ ਸਨ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ 'ਸੂਰਜ ਪ੍ਰਕਾਸ਼' ਵਿਚ ਲਿਖਿਆ ਹੈ:

*ਜਿਮ ਸਿੰਘਨ ਕੋ ਜਾਇ ਪਿਲਾਵੈ।*
*ਤਿਨ ਤੁਰਕਨ ਕੋ ਨਿਤ ਤ੍ਰਿਪਤਾਵੈ।*

ਭਾਈ ਸਾਹਿਬ ਜੀ ਨੇ ਇਹ ਸੇਵਾ ਪਿਆਸਿਆਂ ਨੂੰ ਪਾਣੀ ਪਿਲਾਉਣ ਦੀ ਬਿਨਾ ਹਿੰਦੂ-ਮੁਸਲਮਾਨ ਦਾ ਭੇਦ-ਭਾਵ ਕੀਤਿਆਂ ਕੀਤੀ ਸੀ। ੧੭੦੪ ਈ. ਵਿਚ ਜਦੋਂ

ਬਾਈਧਾਰ ਦੇ ਪਹਾੜੀ ਰਾਜਿਆਂ ਤੇ ਮੁਗ਼ਲਾਂ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਲੰਮਾ ਘੇਰਾ ਪਾ ਲਿਆ। ਕਿਲ੍ਹੇ ਵਿਚ ਖਾਣ-ਪੀਣ ਦਾ ਸਾਮਾਨ ਵੀ ਖਤਮ ਹੋ ਗਿਆ। ਸਿੱਖ ਛੋਲੇ ਚੱਬ ਕੇ ਲੜਾਈ ਕਰ ਰਹੇ ਸਨ, ਪਰ ਭਾਈ ਸਾਹਿਬ ਜੰਗ ਵਿਚ ਹਰ ਇਕ ਹਿੰਦੂ-ਮੁਸਲਮਾਨ ਦਾ ਭੇਦ ਕੀਤੇ ਬਿਨਾ ਪਾਣੀ ਪਿਲਾ ਰਹੇ ਸਨ। ਸਿੱਖਾਂ ਨੇ ਭਾਈ ਸਾਹਿਬ ਨੂੰ ਅਜਿਹਾ ਕਰਦਿਆਂ ਦੇਖਿਆ ਤਾਂ ਗੁਰੂ ਸਾਹਿਬ ਨੂੰ ਸ਼ਿਕਾਇਤ ਕੀਤੀ ਕਿ, "ਗੁਰੂ ਸਾਹਿਬ ਅਸੀਂ ਜੰਗ-ਏ-ਮੈਦਾਨ ਵਿਚ, ਮੁਗ਼ਲਾਂ ਨੂੰ ਸ਼ਸਤਰਾਂ ਨਾਲ ਜ਼ਖ਼ਮੀ ਕਰਦੇ ਹਾਂ ਤੇ ਭਾਈ ਘਨੱ੍ਹਈਆ ਜੀ ਉਨ੍ਹਾਂ ਨੂੰ ਪਾਣੀ ਪਿਲਾ ਪਿਲਾ ਕੇ ਸਾਡੇ ਨਾਲ ਲੜਨ ਲਈ ਫਿਰ ਖੜੇ ਕਰ ਦਿੰਦੇ ਹਨ।" ਗੁਰੂ ਸਾਹਿਬ ਨੇ ਪੁੱਛਿਆ "ਭਾਈ ਸਾਹਿਬ ਇਹ ਸਿੱਖ ਕੀ ਕਹਿ ਰਹੇ ਹਨ?" ਤਾਂ ਭਾਈ ਸਾਹਿਬ ਨੇ ਜੁਆਬ ਦਿੱਤਾ, "ਹਾਂ ਜੀ, ਗੁਰੂ ਸਾਹਿਬ! ਸਿੱਖ ਠੀਕ ਕਹਿ ਰਹੇ ਹਨ, ਪਰ ਸੱਚੇ ਪਾਤਸ਼ਾਹ, ਮੈਨੂੰ ਤਾਂ ਹਰ ਜ਼ਖ਼ਮੀ ਵਿੱਚੋਂ ਤੁਹਾਡਾ ਹੀ ਰੂਪ ਨਜ਼ਰੀਂ ਆਉਂਦਾ ਹੈ ਤੇ ਫਿਰ ਮੈਂ ਫਰਕ ਕਿਵੇਂ ਕਰਾਂ? ਮੈਨੂੰ ਤਾਂ ਕੋਈ ਹਿੰਦੂ ਜਾਂ ਤੁਰਕ ਨਜ਼ਰ ਹੀ ਨਹੀਂ ਆਉਂਦਾ ਤੇ ਮੈਂ ਤਾਂ ਹਰ ਥਾਵੇਂ ਆਪ ਦਾ ਹੀ ਰੂਪ ਦੇਖਦਾ ਹਾਂ।" ਭਾਈ ਸਾਹਿਬ ਭਾਈ ਸੰਤੋਖ ਸਿੰਘ ਦੇ ਸ਼ਬਦਾਂ ਵਿਚ:

*ਜਹਾਂ ਕਹਾਂ ਇਕ ਰੂਪ ਤੁਮਾਰਾ।*
*ਨਹਿ ਦੂਸਰ ਮੈਂ ਕਉ ਨਿਹਾਰਾ।*
*ਸਭ ਮਹਿ ਰਹਿ ਬਿਰਾਜ ਸਮਾਨਾ।*
*ਸਤ੍ਰ ਮਿਤ੍ਰ ਕੋ ਜਾਇ ਨਾ ਜਾਨਾ।*
*ਸਭ ਬਲ ਤੁਮਰੋ ਰੂਪ ਨਿਹਾਰੋਂ।*
*ਭੇਦ ਭਿੰਨ ਕੋ ਨ ਬਿਚਾਰੋ।*
*ਮੋ ਕੋ ਤੋਂ ਇਮ ਹੀ ਦ੍ਰਿਸ਼ਟਾਵੈ।*
*ਤੁਮ ਬਿਨ ਦੂਸਰ ਨਦਰ ਨ ਆਵੈ।*
*ਨਾ ਪਹਾਰੀ ਮਹਿਰ ਕੋਊ ਦੂਜਾ।*
*ਜਹਿ ਕਹਿ ਕਰਹਿ ਆਪ ਕੀ ਪੂਜਾ* *(ਰੁਤ ਛੇਵੀਂ ਅਧਿ. ੨੯)*

ਇਹ ਸੁਣ ਕੇ ਕਲਗੀਆਂ ਵਾਲੇ ਪਾਤਸ਼ਾਹੀ ਜੀ ਨੇ ਸਭ ਨੂੰ ਵਰਜਿਆ ਕਿ ਭਾਈ ਸਾਹਿਬ ਨੂੰ ਕੋਈ ਕੁਝ ਨਾ ਕਹੇ ਤੇ ਨਾ ਹੀ ਇਨ੍ਹਾਂ ਦੀ ਕਰਨੀ 'ਤੇ ਕੋਈ ਸ਼ੱਕ ਕਰੇ:

*ਇਸ ਕੋ ਕਿਸ ਬਿਧ ਕਹੋ ਨ ਕੋਈ।*
*ਕਰੈ ਜਥੋ ਚਿਤ ਜਿਮ ਉਰ ਹੋਈ।*

ਇਹ ਸੁਣ ਕੇ ਭਾਈ ਸਾਹਿਬ ਝੁਕ ਕੇ ਚਰਨ ਫੜਨ ਲੱਗੇ ਤਾਂ ਗੁਰੂ ਜੀ ਨੇ ਭਾਈ ਸਾਹਿਬ ਨੂੰ ਫੜ ਕੇ ਗਲ਼ ਨਾਲ ਲਾਇਆ ਤੇ ਮਲ੍ਹਮ ਦੀ ਡੱਬੀ ਦੇ ਕੇ ਕਿਹਾ, "ਭਾਈ ਸਾਹਿਬ! ਲਓ, ਪਾਣੀ ਦੀ ਸੇਵਾ ਦੇ ਨਾਲ ਨਾਲ ਜ਼ਖ਼ਮੀਆਂ ਦੇ ਜ਼ਖ਼ਮਾਂ 'ਤੇ ਮਲ੍ਹਮ ਵੀ ਲਾਇਆ ਕਰੋ।" 'ਸ੍ਰੀ ਰਤਨਮਾਲਾ' ਵਿਚ ਲਿਖਿਆ ਮਿਲਦਾ ਹੈ ਕਿ "ਉਹ ਸਿੰਘਾਂ

ਬੀਚ ਭੀ ਤੇ ਤੁਰਕਾਂ ਬੀਚ ਭੀ ਬਿਚਰਦੇ। ਕੋਈ ਇਸ ਕੋ ਅਟਕਾਵੈ ਨਹੀਂ। ਨਿਸ਼ੰਕ ਹੀ ਫਿਰੇ। ਇਕ ਸਮਾਨ ਸਭੀ ਕੋ ਜਾਨ ਕੈ ਸੇਵਾ ਬੜੇ ਪ੍ਰੇਮ ਸੇ ਕਰਹਿ। ਅਰ ਸਾਧੂ ਜਾਣ ਕੈ ਸਭੀ ਨਮਸਕਾਰ ਕਰੈ, ਕੋਈ ਇਸ ਕੋ ਜਾਨ ਕੈ ਸੇਵਾ ਬੜੇ ਪ੍ਰੇਮ ਸੇ ਕਰਹਿ। ਅਰ ਸਾਧੂ ਜਾਣ ਕੇ ਸਭੀ ਨਮਸਕਾਰ ਕਰੈ, ਕੋਈ ਇਸ ਕੋ ਦੁਖਾਵੈ ਨਾਹੀ।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਹੁਤ ਪਹਿਲਾਂ ਇਹ ਅਨੁਭਵ ਕਰ ਲਿਆ ਸੀ ਕਿ ਭਾਈ ਜੀ ਬ੍ਰਹਮ ਗਿਆਨ ਦੀ ਉਸ ਅਵਸਥਾ ਤਕ ਪਹੁੰਚ ਚੁੱਕੇ ਹਨ, ਜਿੱਥੇ ਸਰੀਰਕ ਪਿਆਰ ਦੀ ਕੋਈ ਥਾਂ ਨਹੀਂ ਹੈ। ਬ੍ਰਹਮ ਗਿਆਨੀ ਦੇ ਸਾਰੇ ਗੁਣ ਉਨ੍ਹਾਂ ਵਿਚ ਮੌਜੂਦ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਅਠਵੀਂ ਅਸਟਪਦੀ ਵਿਚ ਬ੍ਰਹਮ ਗਿਆਨੀ ਦੇ ਗੁਣਾਂ ਦਾ ਵਿਸਥਾਰ-ਪੂਰਵਕ ਵਰਣਨ ਕਰਦੇ ਹਨ:

*ਬ੍ਰਹਮ ਗਿਆਨੀ ਸਦਾ ਨਿਰਲੇਪ॥*
*ਜੈਸੇ ਜਲ ਮਹਿ ਕਮਲ ਅਲੇਪ॥ . . .*
*ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ॥ . . .*
*ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ॥* *(ਪੰਨਾ ੨੭੨)*

ਨਿਸ਼ਕਾਮ ਮਾਨਵ-ਸੇਵਾ ਦੀਆਂ ਵਿਲੱਖਣ ਮਿਸਾਲਾਂ ਕਾਇਮ ਕਰਨ ਵਾਲੇ ਭਾਈ ਘਨੱਈਆ ਜੀ ਦੀ ਸੇਵਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਸਿਰਫ ਵਡਿਆਇਆ ਹੀ ਨਹੀਂ, ਸਗੋਂ ਐਸਾ ਬ੍ਰਹਮ ਗਿਆਨੀ ਦੱਸਿਆ ਜੋ ਨਿਰਵੈਰ ਤੇ ਨਿਰਭਉ ਸੀ ਅਤੇ ਜਿਸ ਦੀ ਸੋਚ ਮਾਨਵੀ ਸੀਮਾਵਾਂ ਤੋਂ ਪਾਰ ਦੈਵੀ ਰੂਪ ਵਾਲੀ ਹੋ ਗਈ ਸੀ। ਡਾ. ਬਲਵਿੰਦਰ ਸਿੰਘ ਲਿਖਦੇ ਹਨ, "ਭਾਈ ਘਨੱਈਆ ਜੀ ਦੇ ਇਸ ਦੈਵੀ ਰੂਪ ਨੂੰ ਪਛਾਣਦਿਆਂ ਹੀ ਦਸਵੇਂ ਪਾਤਸ਼ਾਹ ਨੇ ਭਾਈ ਘਨੱਈਆ ਜੀ ਨੂੰ ਸਿੱਖੀ ਦਾ ਆਦਰਸ਼ ਮੰਨਿਆ ਸੀ। ਭਾਈ ਘਨੱਈਆ ਜੀ ਦੀ ਵਡਿਆਈ ਇਹ ਸੀ ਕਿ ਉਸ ਨੇ ਹਰਿ ਆਤਮਾ ਵਿੱਚੋਂ ਪਰਮਾਤਮਾ ਦੀ ਨੂਰੀ ਅਜ਼ੀਮ ਝਲਕ ਦੇਖੀ ਸੀ।" *ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ* ਦਾ ਆਦਰਸ਼ ਹੀ ਭਾਈ ਘਨੱਈਆ ਜੀ ਦੀ ਮੰਜ਼ਿਲ ਸੀ। ਨਿਰਭਓ ਤੇ ਨਿਰਵੈਰ ਦੇ ਆਦਰਸ਼ ਮਾਰਗ 'ਤੇ ਚਲਾਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੱਚੇ-ਸੁੱਚੇ ਸੇਵਕ ਭਾਈ ਘਨੱਈਆ ਜੀ ਨੇ ਖਾਲਸੇ ਦੇ ਆਦਰਸ਼ ਨੂੰ ਅਸਲੀ ਜੀਵਨ ਵਿਚ ਢਾਲਿਆ ਸੀ। ਭਾਈ ਸਾਹਿਬ ਦੀ ਸੋਚ *ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ* ਵਾਲੀ ਹੋ ਗਈ ਸੀ। ਭਾਈ ਘਨੱਈਆ ਜੀ ਜਿਸ ਸੱਚ ਅਤੇ ਰੱਬੀ ਬਿੰਦੂ ਉੱਪਰ ਪਹੁੰਚ ਚੁੱਕੇ ਸਨ, ਉੱਥੇ *ਨਾ ਕੋ ਬੈਰੀ ਨਹੀ ਬਿਗਾਨਾ* ਦੀ ਅਦੁੱਤੀ ਸੋਚ ਸੀ। ਭਾਈ ਘਨੱਈਆ ਜੀ ਗੁਰੂ ਨਾਨਕ-ਬਾਣੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖਿਆ ਦਾ ਸਾਕਾਰ ਰੂਪ ਸਨ। ਉਹ ਖਾਲਸਾ ਜੋ ਜਾਤ-ਪਾਤ, ਰੰਗ-ਰੂਪ ਦੀਆਂ ਸੰਕੀਰਣਤਾ ਤੋਂ ਅਜ਼ਾਦ ਸੀ। ਆਪ ਜੀ ਲਈ ਮਾਨਵ ਧਰਮ, ਮਾਨਵ ਕਲਿਆਣ ਹੀ ਪਰਮ ਧਰਮ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਦਾ ਉਪਦੇਸ਼

ਉਨ੍ਹਾਂ ਦੇ ਰੋਮ-ਰੋਮ ਵਿਚ ਵਸਦਾ ਸੀ:

*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫ਼ੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥* *(ਸ੍ਰੀ ਦਸਮ ਗ੍ਰੰਥ ਸਾਹਿਬ)*

੧੭੦੪ ਈ. ਵਿਚ ਸ੍ਰੀ ਅਨੰਦਪੁਰ ਸਾਹਿਬ ਛੱਡਣ ਵਕਤ ਗੁਰੂ ਸਾਹਿਬ ਨੇ ਆਪ ਜੀ ਨੂੰ ਵਾਪਸ ਕਵਾਹ ਪਿੰਡ ਜਾ ਕੇ ਮਾਨਵਤਾ ਦੀ ਸੇਵਾ ਕਰਨ ਦਾ ਹੁਕਮ ਕੀਤਾ। ਆਪ ਜੀ ਦੇ ਹੁਕਮ ਨੂੰ ਸਤਿ ਮੰਨ ਕੇ ਭਾਈ ਸਾਹਿਬ ਕਵਾਹ (ਕਵੇਹ) ਪਿੰਡ ਚਲੇ ਗਏ ਤੇ ਸਾਰੇ ਆਸ-ਪਾਸ ਦੇ ਇਲਾਕਿਆਂ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਦੂਰ-ਦੂਰ ਤਕ ਸੇਵਾ ਦਾ ਉਤਸ਼ਾਹ ਉਠ ਖਲੋਤਾ।

ਭਾਈ ਘਨੱ੍ਹਈਆ ਜੀ ਦੇ ਸੁਭਾਅ ਬਾਰੇ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਲਿਖਦੇ ਹਨ ਕਿ, "ਆਪ ਸਦਾ ਸਹਿਜ ਵਿਚ ਵਿਚਰਦੇ ਸਨ ਤੇ ਕਦੇ ਵੀ ਨਿੱਜ ਦਾ ਖਿਆਲ ਨਹੀਂ ਸਨ ਕਰਦੇ। ਪਰਉਪਕਾਰ ਲਈ ਸਦਾ ਤਤਪਰ ਰਹਿੰਦੇ। ਸਮਦ੍ਰਿਸ਼ਟੀ ਵਾਲੇ ਭਾਈ ਸਾਹਿਬ ਦਾ ਮਨ ਹਮੇਸ਼ਾ ਟਿਕਾਉ ਵਿਚ ਰਹਿੰਦਾ ਸੀ ਤੇ ਤਨ ਸੇਵਾ ਨੂੰ ਅਰਪਿਤ ਸੀ। ਅੱਜ ਦੇ ਸੰਪਰਦਾਇਕ ਸਮਿਆਂ ਵਿਚ ਭਾਈ ਘਨੱ੍ਹਈਆ ਜੀ ਇਕ ਅਜਿਹੇ ਪ੍ਰਤਿਮਾਨ ਹਨ ਜੋ ਮਨੁਖੀ ਭਾਈਚਾਰੇ ਨੂੰ ਸਾਰਥਕ ਦਿਸ਼ਾ ਦੇ ਸਕਦੇ ਹਨ। ਧਰਤੀ ਨੂੰ ਧਰਮਸਾਲ ਬਣਾਉਣ ਦੀ ਵਿਧੀ ਭਾਈ ਘਨੱ੍ਹਈਆ ਜੀ ਦੇ ਜੀਵਨ ਮਾਡਲ ਤੋਂ ਸਿੱਖੀ ਜਾ ਸਕਦੀ ਹੈ। ਸੱਚਮੁਚ ਇਹ ਉਹ ਅਮਲੀ ਜੀਵਨ ਹੈ ਜੋ ਮੌਤ ਦੇ ਡਰ ਤੋਂ ਮੁਕਤ ਕਰਵਾਉਂਦਾ ਹੈ ਅਤੇ ਉਸ ਇਕ ਅਕਾਲ ਨਾਲ ਜੋੜਦਾ ਹੈ। ਅੱਜ ਦੇ ਮਨੁੱਖ ਨੂੰ ਭਾਈ ਸਾਹਿਬ ਦੇ ਜੀਵਨ ਤੋਂ ਸਿੱਖਿਆ ਲੈਣੀ ਚਾਹੀਦੀ ਹੈ। ਤਾਂ ਹੀ ਅਸੀ ਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ *ਨਾ ਕੋ ਹਿੰਦੂ ਨਾ ਮੁਸਲਮਾਨ* ਨੂੰ ਸਾਕਾਰ ਕਰ ਸਕਦੇ ਹਾਂ।



## ਯੂ. ਪੀ ਸਿੱਖ ਮਿਸ਼ਨ ਵੱਲੋਂ ਅੰਮ੍ਰਿਤ-ਸੰਚਾਰ

ਸ. ਬ੍ਰਿਜਪਾਲ ਸਿੰਘ, ਇੰਚਾਰਜ, ਯੂ. ਪੀ. ਸਿੱਖ ਮਿਸ਼ਨ, ਹਾਪੁੜ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਹੀਨਾ ਅਪ੍ਰੈਲ-੨੦੧੮ ਵਿਚ ਰਾਇਬਰੇਲੀ, ਕਾਨਪੁਰ, ਰਾਮਪੁਰ, ਲਖਨਊ, ਬਿਲਾਸਪੁਰ ਅਤੇ ਮੇਰਠ ਆਦਿ ਸਥਾਨਾਂ ਤੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੩੯੩ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

# ਮਾਨਵਤਾ ਦੀ ਸੇਵਾ ਦੇ ਮੋਢੀ : ਭਾਈ ਘਨੱ੍ਹਈਆ ਜੀ

*-ਸ. ਬੂਟਾ ਸਿੰਘ ਪੰਡੋਰੀ**

ਸੇਵਾ-ਸਿਮਰਨ ਅਤੇ ਸਰਬੱਤ ਦਾ ਭਲਾ ਚਾਹੁਣਾ ਸਿੱਖ ਧਰਮ ਦਾ ਮੁੱਢਲਾ ਨਿਯਮ ਜਾਂ ਇਕ ਮਰਯਾਦਾ ਹੈ। ਬਾਬਰ ਦੇ ਹਮਲਿਆਂ ਅਤੇ ਜ਼ੁਲਮ ਤੇ ਜਬਰ ਨੂੰ ਵੇਖ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਰੂਹ ਪੁਕਾਰ ਕਰ ਉੱਠੀ ਸੀ ਕਿ:-

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ (ਪੰਨਾ ੩੬੦)*

ਇਹ ਸੀ ਪਾਤਸ਼ਾਹ ਦਾ ਮਾਨਵਤਾ ਪ੍ਰਤੀ ਸੱਚਾ ਪਿਆਰ ਤੇ ਹਮਦਰਦੀ। ਇਸ ਸੱਚ ਦੇ ਮਾਰਗ 'ਤੇ ਤੁਰਨ ਲਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਮਾਜ ਨੂੰ ਵੰਗਾਰ ਕੇ ਫੁਰਮਾਇਆ ਸੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸ਼ਹਾਦਤ ਪ੍ਰਤੀ ਵਿਚਾਰਧਾਰਾ ਤਾਂ ਪਹਿਲਾਂ ਤੋਂ ਹੀ ਸੀ। ਸਿੱਖ ਧਰਮ ਵਿਚ ਸ਼ਹਾਦਤ ਦੀ ਬੁਨਿਆਦ ਹੀ ਇਨ੍ਹਾਂ ਸ਼ਬਦਾਂ 'ਤੇ ਉੱਸਰੀ ਹੈ। ਜਿਸ ਨੂੰ ਆਧਾਰ ਮੰਨ ਕੇ ਸ਼ਹੀਦਾਂ ਨੇ ਸ਼ਹਾਦਤਾਂ ਪਾਈਆਂ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਜੋ ਕਿ ਅਮਨ ਤੇ ਸ਼ਾਂਤੀ ਦੇ ਪੁੰਜ ਸਨ, ਉਨ੍ਹਾਂ ਨੂੰ ਜ਼ੁਲਮ ਤੇ ਜਬਰ ਦੇ ਖ਼ਿਲਾਫ਼ ਅਵਾਜ਼ ਬੁਲੰਦ ਕਰਨ 'ਤੇ ਸ਼ਹਾਦਤ ਦੇਣੀ ਪਈ। ਸ੍ਰੀ ਗੁਰੂ ਤੇਗ ਬਹਾਦਰ ਜੀ ਵੀ ਜ਼ੁਲਮ ਦੇ ਖ਼ਿਲਾਫ਼ ਸੰਸਾਰ ਦੇ ਧਰਮਾਂ ਦੀ ਰੱਖਿਆ ਲਈ ਸ਼ਹਾਦਤ ਦੇ ਕੇ 'ਹਿੰਦ ਦੀ ਚਾਦਰ' ਸਾਬਤ ਹੋਏ। ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੀ ਸਾਰੀ ਉਮਰ ਜ਼ੁਲਮ ਤੇ ਜਬਰ ਦੇ ਖ਼ਿਲਾਫ਼ ਸੰਘਰਸ਼ ਜਾਰੀ ਰੱਖਿਆ ਅਤੇ ਆਪਣਾ ਸਾਰਾ ਪਰਵਾਰ ਇਸ ਮਿਸ਼ਨ ਦੇ ਲੇਖੇ ਲਾਇਆ। ਇਹ ਸੰਘਰਸ਼ ਕੋਈ ਜਰ-ਜ਼ੋਰੂ-ਜ਼ਮੀਨ ਦੀ ਖਾਤਰ ਨਹੀਂ ਸੀ, ਇਹ ਤਾਂ ਜ਼ੁਲਮ ਤੇ ਜਬਰ, ਛੂਤ-ਛਾਤ, ਜਾਤ-ਪਾਤ, ਊਚ-ਨੀਚ, ਚੰਗੇ-ਮਾੜੇ, ਗਰੀਬ-ਅਮੀਰ ਤੇ ਹੱਕ ਤੇ ਸੱਚ ਦੀ ਲੜਾਈ ਦਾ ਸੀ। ਜੇਕਰ ਇਤਿਹਾਸ 'ਤੇ ਨਜ਼ਰ ਮਾਰੀਏ ਤਾਂ ਸਤਿਗੁਰਾਂ ਨੇ ਕਦੀ ਵੀ ਇੱਕ ਇੰਚ ਜ਼ਮੀਨ 'ਤੇ ਕਬਜ਼ਾ ਨਹੀਂ ਸੀ ਕੀਤਾ। ਸਤਿਗੁਰਾਂ ਨੇ ਸਦੀਆਂ ਤੋਂ ਜ਼ੁਲਮ ਸਹਾਰਦੇ ਹੋਏ ਭਾਰਤੀ ਸਮਾਜ ਵਿਚ ਇਕ ਨਵੀਂ ਰੂਹ ਫੂਕੀ, ਜਨਤਾ ਦੇ ਮਨਾਂ ਵਿਚ ਜੋ ਹਕੂਮਤੀ ਜਬਰ ਦਾ ਸਹਿਮ ਫੈਲ ਚੁੱਕਾ ਸੀ, ਉਸ ਨੂੰ ਕੱਢਣ ਲਈ ਖਾਲਸਾ ਪੰਥ ਦੀ ਸਿਰਜਣਾ ਕੀਤੀ, ਪਰ ਗੁਰੂ ਜੀ ਦੇ ਇਸ ਇਨਕਲਾਬੀ ਮਿਸ਼ਨ ਨੂੰ ਹਕੂਮਤ ਸਹਾਰ ਨਾ ਸਕੀ ਤੇ ਇਸ ਨਾਲ ਪਹਾੜੀ ਰਾਜਿਆਂ ਦੀ ਈਰਖਾ ਹੋਰ ਵੀ ਵਧਣ ਲੱਗੀ। ਇਨ੍ਹਾਂ ਸਮਾਜ-ਵਿਰੋਧੀ ਤਾਕਤਾਂ ਦਾ ਸਾਹਮਣਾ ਕਰਨ ਲਈ ਗੁਰੂ ਜੀ ਨੂੰ ਕਈ ਯੁੱਧ ਕਰਨੇ ਪਏ, ਜਿਨ੍ਹਾਂ ਦਾ ਮਨੋਰਥ ਸੱਚ ਧਰਮ ਦੀ ਸਿਰਜਣਾ ਕਰਨਾ, ਜਬਰ-ਜ਼ੁਲਮ, ਧੱਕੇਸ਼ਾਹੀ

**ਪਿੰਡ ਤੇ ਡਾਕ: ਪੰਡੋਰੀ ਖਾਸ, ਤਹਿ: ਨਕੋਦਰ, ਜ਼ਿਲ੍ਹਾ ਜਲੰਧਰ-੧੪੪੦੪੦ ਮੋ: +੯੧੯੮੧੫੨-੪੪੫੭੧*

ਤੇ ਅਨਿਆਂ ਦੇ ਖ਼ਿਲਾਫ਼ ਅਵਾਜ਼ ਉਠਾਉਣਾ ਤੇ ਉਸ ਨੂੰ ਠੱਲ੍ਹ ਪਾਉਣਾ ਖਾਸ ਸਨ। ਭਾਵੇਂ ਕਿ ਗੁਰੂ ਜੀ ਪਾਸ ਸੀਮਿਤ ਸਾਧਨਾਂ ਦੇ ਹੁੰਦੇ ਹੋਏ ਵੀ ਆਪਣੇ ਦ੍ਰਿੜ੍ਹ ਨਿਸ਼ਚੇ ਸਦਕਾ ਜਿੱਤ ਹਮੇਸ਼ਾਂ ਉਨ੍ਹਾਂ ਦੇ ਪੈਰ ਚੁੰਮਦੀ ਰਹੀ, ਕਿਉਂਕਿ ਗੁਰੂ ਜੀ ਦਾ ਵਿਸ਼ਵਾਸ ਸੀ:

*ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥*

*(ਦਸਮ ਗ੍ਰੰਥ ਸਾਹਿਬ)*

ਗੁਰੂ ਸਾਹਿਬ ਜੀ ਦੀਆਂ ਇਨ੍ਹਾਂ ਜੰਗਾਂ ਦੌਰਾਨ ਭਾਈ ਘਨ੍ਹੱਈਆ ਜੀ ਵੱਲੋਂ ਨਿਭਾਈ ਗਈ ਵਿਲੱਖਣ ਸੇਵਾ ਨੂੰ ਕੌਣ ਨਹੀਂ ਜਾਣਦਾ, ਜੋ ਕਿ ਸਮੇਂ ਦੀ ਮਾਨਵਤਾ ਪ੍ਰਤੀ ਕੀਤੀ ਸੇਵਾ ਸਾਰੇ ਸੰਸਾਰ ਲਈ ਇੱਕ ਪ੍ਰੇਰਨਾ-ਸਰੋਤ ਹੋ ਨਿਬੜੀ। ਅਸੀਂ ਸਾਰੇ ਉਸ ਸਾਖੀ ਨੂੰ ਜਾਣਦੇ ਹਾਂ ਕਿ ੧੭੦੪ ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਜੰਗ ਸਮੇਂ ਭਾਈ ਘਨ੍ਹੱਈਆ ਜੀ ਜੰਗ ਦੇ ਮੈਦਾਨ ਵਿਚ ਜ਼ਖ਼ਮੀ ਸਿੰਘਾਂ ਨੂੰ ਜਲ ਛਕਾਉਣ ਦੀ ਸੇਵਾ ਨਿਭਾ ਰਹੇ ਸਨ।

ਭਾਈ ਘਨ੍ਹੱਈਆ ਜੀ ਸਮਦ੍ਰਿਸ਼ਟੀ ਤੇ ਉੱਚ ਅਵਸਥਾ ਦੇ ਮਾਲਕ ਸਨ। ਜਿਨ੍ਹਾਂ ਨੂੰ ਜੰਗ ਦੇ ਮੈਦਾਨ ਵਿਚ ਮਾਨਵਤਾ ਦੀ ਸੇਵਾ ਕਰਨ ਦਾ ਸਮਾਂ ਮਿਲਿਆ। ਭਾਈ ਘਨ੍ਹੱਈਆ ਜੀ ਵਰ੍ਹਦੀਆਂ ਗੋਲੀਆਂ, ਚੱਲਦੀਆਂ ਤਲਵਾਰਾਂ ਤੇ ਤੀਰਾਂ ਦੀ ਛਾਵੇਂ ਮੋਢੇ ਮਸ਼ਕ ਪਾਈ ਜ਼ਖ਼ਮੀਆਂ ਨੂੰ ਬਿਨਾ ਕਿਸੇ ਭੇਦਭਾਵ ਦੇ ਵਾਹਿਗੁਰੂ ਦਾ ਜਾਪ ਕਰਦੇ ਸਭ ਨੂੰ ਜਲ ਛਕਾਈ ਜਾਂਦੇ। ਜੰਗ ਦੇ ਮੈਦਾਨ ਵਿਚ ਜ਼ਖ਼ਮੀਆਂ ਨੂੰ ਜਲ ਛਕਾਉਣ ਦੀ ਸੇਵਾ ਸਿਰ ਤਲੀ 'ਤੇ ਧਰ ਕੇ ਕਰਨੀ ਪੈਂਦੀ ਹੈ। ਕਰਦੇ ਵੀ ਕਿਉਂ ਨਾ? ਗੁਰੂ ਸਾਹਿਬਾਂ ਪਾਸ ਰਹਿ ਕੇ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਆਪਣੇ-ਪਰਾਏ ਦਾ ਭੇਦ ਖਤਮ ਹੋ ਚੁੱਕਾ ਸੀ।

ਭਾਈ ਘਨ੍ਹੱਈਆ ਜੀ ਵੈਰੀ ਦਲ ਦੇ ਜ਼ਖ਼ਮੀ ਹੋਏ ਸੈਨਿਕਾਂ ਨੂੰ ਵੀ ਜਲ ਛਕਾਈ ਜਾ ਰਹੇ ਸਨ। ਇਸ ਘਟਨਾ ਨੂੰ ਵੇਖ ਸਿੰਘਾਂ ਦੇ ਮਨ ਅੰਦਰ ਬਹੁਤ ਇਤਰਾਜ਼ ਆਇਆ, ਤਾਂ ਉਨ੍ਹਾਂ ਨੇ ਸਤਿਗੁਰਾਂ ਪਾਸ ਸ਼ਿਕਾਇਤ ਰੂਪ ਵਿਚ ਇਸ ਘਟਨਾ ਦਾ ਜ਼ਿਕਰ ਕੀਤਾ। ਭਾਈ ਜੀ ਨੂੰ ਸਤਿਗੁਰਾਂ ਨੇ ਆਪਣੇ ਪਾਸ ਬੁਲਾਇਆ ਤੇ ਇਸ ਘਟਨਾ ਦੀ ਪੁਸ਼ਟੀ ਲਈ ਜਦ ਪੁੱਛਿਆ ਗਿਆ ਤਾਂ ਬਹੁਤ ਹੀ ਨਿਮਰਤਾ ਤੇ ਹਲੀਮੀ ਸਹਿਤ ਹੱਥ ਜੋੜ ਕੇ ਉੱਤਰ ਦਿੱਤਾ, "ਸਤਿਗੁਰੂ ਜੀ! ਮੈਨੂੰ ਤਾਂ ਹਰ ਜਗ੍ਹਾ 'ਤੇ ਹਰ ਮਨੁੱਖ ਵਿਚ ਆਪ ਜੀ ਦਾ ਸਰੂਪ ਹੀ ਨਜ਼ਰੀਂ ਆਉਂਦਾ ਹੈ। ਮੈਂ ਤਾਂ ਆਪ ਜੀ ਨੂੰ ਜਲ ਛਕਾਉਂਦਾ ਹਾਂ। ਆਪ ਜੀ ਬਿਨਾ ਹੋਰ ਕੋਈ ਦਿਖਾਈ ਨਹੀਂ ਦਿੰਦਾ ਹੈ। ਮੈਨੂੰ ਆਪਣੇ-ਬੈਗਾਨੇ ਤੇ ਵੈਰੀ ਮੀਤ ਵਿਚ ਕੋਈ ਅੰਤਰ ਨਹੀਂ ਭਾਸਦਾ ਹੈ।"

ਭਾਈ ਘਨ੍ਹੱਈਆ ਜੀ ਦੇ ਨਿਮਰਤਾ ਭਰੇ ਸ਼ਬਦਾਂ ਨੂੰ ਸੁਣਿਆ ਤੇ ਸਤਿਗੁਰਾਂ ਨੇ ਬਚਨ ਕੀਤੇ, "ਭਾਈ ਜੀ! ਤੁਸੀਂ ਬ੍ਰਹਮ ਗਿਆਨ ਨੂੰ ਹਾਸਲ ਕਰ ਲਿਆ ਹੈ ਤੇ ਸਤਿਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਸਮਝ ਲਿਆ ਹੈ।" ਸਤਿਗੁਰੂ ਦੇ ਬਚਨ ਸੁਣ ਭਾਈ ਘਨ੍ਹੱਈਆ ਜੀ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਏ। ਸਤਿਗੁਰਾਂ ਨੇ ਉਠਾਇਆ ਤੇ ਗਲ਼ਵਕੜੀ ਵਿਚ ਲਿਆ ਤੇ ਕਿਹਾ, "ਅਸੀਂ ਤਾਂ ਸਿਰਫ ਜ਼ੁਲਮ ਤੇ ਜਬਰ ਦੇ

ਖ਼ਿਲਾਫ਼ ਹਾਂ। ਭਾਈ ਘਨ੍ਹੱਈਆ ਜੀ ਤੁਸੀਂ ਸਿੱਖੀ ਸਿਧਾਂਤਾਂ ਨੂੰ ਸਮਝ ਲਿਆ ਹੈ। ਵੈਰੀ ਤੇ ਮਿੱਤਰ ਨੂੰ ਤੁਸੀਂ ਇੱਕ ਨਜ਼ਰ ਨਾਲ ਵੇਖਿਆ ਹੈ।"

ਇਸ ਸਮੇਂ ਗੁਰੂ ਜੀ ਨੇ ਮਲ੍ਹਮ ਦੀ ਡੱਬੀ ਦਿੰਦਿਆਂ ਕਿਹਾ, "ਭਾਈ ਜੀ! ਤੁਸੀਂ ਜਲ ਦੀ ਸੇਵਾ ਹੀ ਨਹੀਂ ਕਰਨੀ, ਸਗੋਂ ਜ਼ਖਮੀਆਂ ਦੀ ਮਲ੍ਹਮ-ਪੱਟੀ ਵੀ ਕਰ ਦਿਆ ਕਰੋ।"

ਭਾਈ ਵੀਰ ਸਿੰਘ ਲਿਖਦੇ ਹਨ :

*ਹੱਸੇ ਤੇ ਗਲ਼ ਲਾਇਆ ਪਿਆਰਾ*
*ਡੱਬੀ ਹੱਥ ਫੜਾਈ*
*ਪਾਣੀ ਨਾਲ ਮਲ੍ਹਮ ਬੀ ਰੱਖੀਂ*
*ਲੋੜ ਪਈ ਤੇ ਲਾਈਂ*

ਇਸ ਤਰ੍ਹਾਂ ਗੁਰੂ ਜੀ ਨੇ ਭਾਈ ਘਨ੍ਹੱਈਆ ਜੀ ਪਾਸੋਂ ਮਾਨਵਤਾ ਦੀ ਸੇਵਾ ਦੀ ਸ਼ੁਰੂਆਤ ਕਰਵਾਈ। ਭਾਰਤ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮੇਂ ਰੈੱਡ ਕਰਾਸ ਦਾ ਮੁੱਢ ਬੱਝਾ ਕਹਿ ਲਈਏ ਤਾਂ ਕੋਈ ਅੱਤਕਥਨੀ ਨਹੀਂ ਹੋਵੇਗੀ, ਕਿਉਂਕਿ ਭਾਈ ਘਨ੍ਹੱਈਆ ਜੀ ਦੀ ਇਹ ਸੇਵਾ ੧੭੦੪ ਈ. ਵਿਚ ਪਹਿਲੀ ਤੇ ਅਨੋਖੀ ਸੇਵਾ ਸੀ।

ਹੈਨਰੀ ਡਿਊਨਾਂਟ ਜਿਸ ਨੂੰ ਪੱਛਮ ਵਿਚ ਰੈੱਡ ਕਰਾਸ ਦਾ ਬਾਨੀ ਕਿਹਾ ਜਾਂਦਾ ਹੈ। ਇਹ ਸੇਵਾ ਉਸ ਵੱਲੋਂ ੧੮੫੯ ਈ. ਵਿਚ ਸੈਲਫਰੀਨੋ ਦੀ ਲੜਾਈ ਸਮੇਂ ਕੀਤੀ ਗਈ ਸੀ ਤੇ ਰੈੱਡ ਕਰਾਸ ਨੂੰ ਮਾਨਤਾ ਜੇਨੇਵਾ ਦੀ ਕਨਵੈਨਸ਼ਨ ਜੋ ੧੮੬੪ ਈ. ਵਿਚ ਮਿਲੀ ਸੀ। ਪਰ ਇਸ ਸੇਵਾ ਦਾ ਅਰੰਭ ਤਾਂ ਭਾਈ ਘਨ੍ਹੱਈਆ ਜੀ ੧੬੦ ਸਾਲ ਪਹਿਲਾਂ ਕਰ ਚੁੱਕੇ ਸਨ। ਸਿੱਖ ਕੌਮ ਨੂੰ ਇਹ ਮਾਣ ਹੈ ਕਿ ਮਾਨਵਤਾ ਦੀ ਨਿਸ਼ਕਾਮ ਤੇ ਵਿਲੱਖਣ ਸੇਵਾ ਦਾ ਮੁੱਢ ਰੈੱਡ ਕਰਾਸ ਦੀ ਹੋਂਦ ਤੋਂ ੧੬੦ ਵਰ੍ਹੇ ਪਹਿਲਾਂ ਬੱਝ ਚੁੱਕਾ ਸੀ। ਸਹੀ ਅਰਥਾਂ ਵਿਚ ਤਾਂ ਮਾਨਵਤਾ ਦੀ ਸੇਵਾ ਦੇ ਅਸਲ ਮੋਢੀ ਭਾਈ ਘਨ੍ਹੱਈਆ ਜੀ ਹਨ ਅਤੇ ਸਦੀਵੀਂ ਰਹਿਣਗੇ, ਜਿਨ੍ਹਾਂ ਨੇ ਗੁਰੂ ਸਿਧਾਂਤਾਂ ਦੀ ਪੇਸ਼ੀਨਗੋਈ ਕੀਤੀ ਹੈ। ਇਸ ਪੱਖ ਤੋਂ ਵੀ ਭਾਈ ਘਨ੍ਹੱਈਆ ਜੀ ਸ਼ਖ਼ਸੀਅਤ ਦਾ ਕੱਦ ਅਸੀਮ ਤੇ ਬੇਹੱਦ ਉਚਾਈ ਛੂਹੰਦਾ ਹੈ। ਇਹ ਗੱਲ ਵੱਖਰੀ ਹੈ ਕਿ ਭਾਈ ਘਨ੍ਹੱਈਆ ਜੀ ਵਰਗੀ ਲਾਸਾਨੀ ਸ਼ਖ਼ਸੀਅਤ ਨੂੰ ਅੱਜ ਤਕ ਵਿਸ਼ਵ ਪੱਧਰ 'ਤੇ ਪ੍ਰਚਾਰਿਆ ਨਹੀਂ ਗਿਆ ਹੈ।

ਲੋੜ ਹੈ ਭਾਈ ਘਨ੍ਹੱਈਆ ਜੀ ਦੀ ਮਾਨਵਤਾ ਪ੍ਰਤੀ ਸੱਚੀ-ਸੁੱਚੀ ਸੇਵਾ ਤੇ ਸਮਦ੍ਰਿਸ਼ਟੀ ਵਾਲੀ ਸੋਚ ਤੋਂ ਪ੍ਰੇਰਨਾ ਲੈ ਕੇ ਦਿਨੋਂ-ਦਿਨ ਵੱਧ ਰਹੀ ਧਰਮਾਂ ਦੀ ਕੁੜੱਤਣ, ਮੁਲਕਾਂ ਦੇ ਆਪਸੀ ਟਕਰਾਅ ਤੇ ਮਨੁੱਖਤਾ ਵਿਚ ਫ਼ੈਲੀ ਨਫਰਤ, ਅੱਤਿਆਚਾਰ ਤੇ ਧਾਰਮਿਕ ਕੱਟੜਤਾ ਨੂੰ ਠੱਲ੍ਹ ਪਾਈ ਜਾ ਸਕੇ। ਭਾਈ ਘਨ੍ਹੱਈਆ ਜੀ ਪ੍ਰਤੀ ਸਾਡੀ ਸੱਚੀ ਤੇ ਸੁੱਚੀ ਸ਼ਰਧਾਂਜਲੀ ਇਹੀ ਹੋਵੇਗੀ ਕਿ ਅਸੀਂ ਸਿੱਖ ਸਿਧਾਂਤਾਂ ਅਨੁਸਾਰ ਭਾਈ ਘਨ੍ਹੱਈਆ ਜੀ ਦੀ ਸੋਚ ਦੇ ਧਾਰਨੀ ਅਤੇ ਪਹਿਰੇਦਾਰ ਬਣੀਏ। ■

---

# ਭਾਈ ਘਨ੍ਹੱਈਆ ਜੀ - ਸੇਵਾ ਪੰਥੀ ਸੰਪਰਦਾਇ

*-ਡਾ. ਸ਼ਮਸ਼ੇਰ ਸਿੰਘ**

ਸਿੱਖ ਧਰਮ ਦੀ ਸਥਾਪਨਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਦੁਆਰਾ ਹੋਈ। ਇਹ ਧਰਮ ਸਰਬ-ਸਾਂਝਾ, ਸਰਬ-ਪ੍ਰਿਆ ਤੇ ਸਰਬ-ਕਲਿਆਣੀ ਹੈ। ਪਰਮਾਤਮਾ ਦੀ ਏਕਤਾ ਤੇ ਅਖੰਡਤਾ ਤੇ ਮਾਨਵਤਾ ਦੀ ਭਲਾਈ ਜਿਹੜੀ ਵਿਚਾਰਧਾਰਾ ਸ੍ਰੀ ਗੁਰੂ ਨਾਨਕ ਸਾਹਿਬ ਨੇ ਦਿੱਤੀ ਉਸ ਨੂੰ ਉਤਰਾਧਿਕਾਰੀ ਗੁਰੂ ਸਾਹਿਬਾਨ ਨੇ ੨੩੦ ਸਾਲ ਤਕ ਮਨੁੱਖੀ ਜੀਵਨ ਕਲਿਆਣ ਲਈ ਅੱਗੇ ਤੋਰਿਆ ਅਤੇ ਇਹ ਵਿਚਾਰਧਾਰਾ ਸਿੱਖ ਸੇਵਕਾਂ ਦੇ ਜੀਵਨ ਵਿਚ ਪੂਰਨ ਤੌਰ ਰਚ-ਮਿਚ ਗਈ ਸੀ।

ਇਸ ਵਿਚਾਰਧਾਰਾ ਦੇ ਪ੍ਰਭਾਵ ਕਾਰਨ ਸਿੱਖ ਧਰਮ ਨਾਲ ਜੁੜੀਆਂ ਕਈ ਸੰਪਰਦਾਵਾਂ ਹੋਂਦ ਵਿਚ ਆਈਆਂ, ਜਿਨ੍ਹਾਂ ਨੇ ਆਪੋ-ਆਪਣੇ ਸਮੇਂ ਅੰਦਰ ਆਪੋ-ਆਪਣੇ ਢੰਗ ਨਾਲ ਗੁਰਮਤਿ ਸਿਧਾਂਤਾਂ ਦਾ ਹੀ ਪ੍ਰਚਾਰ-ਪ੍ਰਸਾਰ ਕੀਤਾ। ਇਨ੍ਹਾਂ ਸੰਪਰਦਾਵਾਂ ਦਾ ਮੂਲ ਰੂਪ ਵਿਚ ਗੁਰੂ ਸਾਹਿਬਾਨ ਵਿਚਾਰਧਾਰਾ ਨਾਲ ਕੋਈ ਵਖਰੇਵਾਂ ਨਹੀਂ ਸੀ ਕੇਵਲ ਵਿਵਹਾਰਕ ਪੱਖ ਹੀ ਵੱਖਰਾ ਸੀ। ਇਹ ਸਭ ਸੰਪਰਦਾਵਾਂ ਸਿੱਖੀ ਦੇ ਬੂਟੇ ਦੀਆਂ ਵੱਖ-ਵੱਖ ਸ਼ਾਖਾਵਾਂ ਹੀ ਹਨ।

੧. ਉਦਾਸੀ ਸੰਪਰਦਾ ਨੇ ਗੁਰਮਤਿ ਦਾ ਪ੍ਰਚਾਰ ਹੀ ਕੀਤਾ।
੨. ਸੇਵਾ ਪੰਥੀ ਸੰਪਰਦਾ ਨੇ ਵੀ ਗੁਰਮਤਿ ਅਸੂਲਾਂ ਨੂੰ ਪ੍ਰਚਾਰ ਲਈ ਵਰਤਿਆ।
੩. ਨਿਰਮਲ ਸੰਪਰਦਾ-ਬਹੁਪੱਖੀ ਸੇਵਾ ਹੈ।
੪. ਨਿਹੰਗ ਸਿੰਘ ਸੰਪਰਦਾ।
੫. ਨਾਮਧਾਰੀ ਸੰਪਰਦਾ।
੬. ਕਬੀਰ ਪੰਥੀ ।

'ਸੇਵਾ ਪੰਥੀ' ਸੰਪਰਦਾ ਦੀ ਅਰੰਭਤਾ ਭਾਈ ਘਨ੍ਹੱਈਆ ਜੀ ਤੋਂ ਮੰਨੀ ਜਾਂਦੀ ਹੈ। ਇਸ ਸੰਪਰਦਾ ਦੇ ਕੁਝ ਬੁਨਿਆਦੀ ਸ਼ਬਦ-ਪਰਿਭਾਸ਼ਤ ਕਰਨ ਦੀ ਜ਼ਰੂਰਤ ਹੈ। ਜੈਸਾ ਕਿ—

੧. ਸੰਪਰਦਾ- 'ਮਹਾਨ ਕੋਸ਼' (ਪੰ. ੨੪੭) ਸੰਪਰਦਾ ਵਿਦਿਆ ਆਦਿ ਸਿਲਸਿਲੇ ਅਨੁਸਾਰ ਦੇਣ ਦਾ ਕਰਮ ਹੈ।

੨. ਸੇਵਾ- ਹਉਮੈਂ-ਰਹਿਤ, ਨਿਸ਼ਕਾਮ ਭਾਵਨਾ ਸਹਿਤ, ਵਿਤਕਰੇ-ਰਹਿਤ ਲੋੜਵੰਦਾਂ ਦੀ ਸਹਾਇਤਾ।

੩. ਪੰਥੀ- ਸੰਪਰਦਾ ਦੇ ਮੈਂਬਰ ਵਿਸ਼ਵਾਸ, ਨੈਤਿਕ ਵਿਧਾਨਾਂ ਅਨੁਸਾਰ ਜੀਵਨ

**ਸਾਬਕਾ ਪ੍ਰੋਫੈਸਰ, ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੮੮੪-੩੮੧੫੭*

ਜਾਚ ਅਪਣਾਂਦੇ ਹਨ।

ਇਹ ਸਾਰੇ ਸ਼ਬਦ ਇੱਕ ਪਾਸੇ ਗੁਰਮਤਿ ਨਾਲ ਤੇ ਦੂਸਰੇ ਪਾਸੇ ਭਾਈ ਘਨੱ੍ਈਆ ਜੀ ਨਾਲ ਸੰਬੰਧਿਤ ਹਨ। ਸਿੱਖੀ ਦਾ ਮਹਲ ਦੋ ਥੰਮਾਂ-ਸੇਵਾ ਅਤੇ ਸਿਮਰਨ ਉੱਤੇ ਖੜਾ ਹੈ। ਇਹ ਬੁਨਿਆਦੀ ਸ਼ਬਦ-ਇਕ ਪਾਸੇ ਮਨੁੱਖੀ ਜੀਵਨ ਨਾਲ ਜੁੜਿਆ ਹੈ, ਪ੍ਰੰਤੂ ਇਸ ਦਾ ਧੁਰਾ ਗੁਰਮਤਿ ਨਾਲ ਸੰਬੰਧਿਤ ਹੈ।

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ (ਪੰਨਾ ੨੬)*

'ਸੇਵਾ ਪੰਥੀ' ਸੰਪਰਦਾ ਨੇ ਤਨ, ਮਨ ਤੇ ਧਨ ਕਰਕੇ ਸੇਵਾ ਨੂੰ ਮੁੱਖ ਰੱਖਿਆ। ਸੇਵਾ ਨਾਲ, ਤਨ, ਮਨ ਤੇ ਧਨ ਸਫਲ ਹੁੰਦੇ ਹਨ। ਭਾਈ ਘਨੱ੍ਈਆ ਜੀ ਨੇ ਜਿਹੜੀ ਸੇਵਾ ਪਹਿਲਾਂ ਅਪਣਾਈ ਉਸ ਦੀ ਸਮੇਂ ਅਨੁਸਾਰ ਜ਼ਰੂਰਤ ਸੀ ਜਿਵੇਂ: ਪੱਖੇ ਦੀ ਸੇਵਾ, ਪਾਣੀ ਦੀ ਸੇਵਾ, ਆਟਾ ਪੀਸਣ ਦੀ ਸੇਵਾ ਆਦਿ:

*-ਤਿਸੁ ਗੁਰ ਕਉ ਝੂਲਾਵਉ ਪਾਖਾ॥*
*ਮਹਾ ਅਗਨਿ ਤੇ ਹਾਥੁ ਦੇ ਰਾਖਾ॥*
*ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ॥ (ਪੰਨਾ ੨੩੯)*
*-ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥(ਪੰਨਾ ੭੪੯)*

ਧਨ ਕਰਕੇ ਸੇਵਾ— ਸਿਧਾਂਤ ਨੂੰ ਭਾਈ ਘਨੱ੍ਈਆ ਜੀ ਦੀ ਸੰਪਰਦਾ ਨੇ ਅਸਲੀ ਰੂਪ ਵਿਚ ਅਪਨਾਇਆ ਬੜੀ ਸੇਵਾ ਕੀਤੀ ਜੈਸਾ ਕਿ—

ਖੂਹ ਲਗਵਾਏ, ਸਰਾਵਾਂ ਬਣਾਉਣੀਆਂ, ਗਰੀਬਾਂ ਦੀਆਂ ਲੋੜਾਂ ਪੂਰੀਆਂ ਕਰਨੀਆਂ ਆਦਿ।

ਇਸ ਸੰਪਰਦਾ ਦੀ ਵੱਡੀ ਗੱਲ ਇਹ ਸੀ ਕਿ 'ਸੇਵਾ ਪੰਥੀ' ਸਾਧੂ ਕਿਰਤ ਵੀ ਕਰਦੇ ਸਨ, ਜਿਸ ਤਰ੍ਹਾਂ ਕਿ ਵਾਣ ਵੱਟਣ ਦੀ ਕਿਰਤ ਕਰਦੇ ਸਨ, ਝਾੜੂ ਦੇਣਾ, ਪਾਣੀ ਤਰੋਂਕਣਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਪਸ਼ਟ ਕੀਤਾ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥*
*(ਪੰਨਾ ੧੨੪੫)*

ਤੀਸਰੀ ਸੇਵਾ— ਮਨ ਦੀ ਸੇਵਾ ਹੈ, ਇਸ ਦਾ ਬੜਾ ਮਹੱਤਵ ਹੈ। ਸ਼ਰਧਾ ਤੇ ਚਿਤ ਲਾਏ ਬਿਨਾ ਕੀਤੀ ਸੇਵਾ ਚੱਟੀ ਭਰਨ ਵਾਲੀ ਹੁੰਦੀ ਹੈ। ਇਹ ਤਾਂ ਹੀ ਸੰਭਵ ਹੈ ਜੇਕਰ ਮਨ ਨੂੰ ਸਤਿਗੁਰ ਪਾਸ ਵੇਚ ਦੇਈਏ ਅਤੇ ਹਉਮੈਂ ਤਿਆਗ ਦੇਈਏ:

*-ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ॥*
*ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ॥ (ਪੰਨਾ ੫੫੨)*
*-ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥ (ਪੰਨਾ ੨੮੬)*

ਇਨ੍ਹਾਂ ਦੋਵੇਂ ਵਿਚਾਰਾਂ ਨੂੰ 'ਸੇਵਾ ਪੰਥੀ' ਸੰਪਰਦਾ ਨੇ ਪੂਰੀ ਤਰ੍ਹਾਂ ਜੀਵਨ ਵਿਚ ਅਪਣਾਇਆ ਭਾਵ ਵਿਚਾਰਧਾਰਾ ਨੂੰ ਵਿਵਹਾਰਕ ਜੀਵਨ ਅੰਦਰ ਪੂਰੀ ਤਰ੍ਹਾਂ ਆਧਾਰ

ਬਣਾਇਆ, ਚੌਥੇ ਪ੍ਰਕਾਰ ਦੀ ਸੇਵਾ ਸਰਬੋਤਮ ਸੇਵਾ ਸੁਰਤ ਦੀ ਸੇਵਾ ਮੰਨੀ ਜਾਂਦੀ ਹੈ। ਇਹ ਔਖੀ ਤਾਂ ਹੈ, ਪ੍ਰੰਤੂ ਸਭ ਤੋਂ ਸ੍ਰੇਸ਼ਟ ਹੈ। ਇਸ ਦੇ ਪਹਿਲੇ ਤਿੰਨ ਕਦਮ, ਤਨ, ਮਨ ਤੇ ਧਨ ਹਨ। ਇਹ ਸੇਵਾ ਜਾਪ, ਸਿਮਰਨ ਵਿਚ ਹੈ। ਮਨ ਤੇ ਸੁਰਤ ਦੀ ਸੇਵਾ ਵਿਚ ਥੋੜਾ ਹੀ ਫਰਕ ਹੈ। ਸੇਵਾ ਪੰਥੀ ਸਾਧੂਆਂ ਨੇ ਉਪਰੋਕਤ ਵਰਣਨ ਸੇਵਾਵਾਂ ਨੂੰ ਅਪਣਾਇਆ ਸੇਵਾ ਪੰਥੀ, ਬੜੀ ਉੱਚੀ ਅਵਸਥਾ ਵਾਲੇ ਵੇਖਣ ਨੂੰ ਮਿਲਦੇ ਹਨ:

*-ਸੇਵਾ ਸੁਰਤਿ ਸਬਦਿ ਵੀਚਾਰਿ॥*
*ਜਪੁ ਤਪੁ ਸੰਜਮੁ ਹਉਮੈ ਮਾਰਿ॥* *(ਪੰਨਾ ੧੩੪੩)*
*-ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ॥ (ਪੰਨਾ ੮੮)*

ਉਪਰੋਕਤ ਵਰਣਨ ਨੂੰ 'ਸੇਵਾ ਪੰਥੀ' ਸਾਧੂਆਂ ਨੇ ਅਮਲੀ ਜੀਵਨ ਵਿਚ ਅਪਣਾਅ ਕੇ ਲੋਕਾਂ ਦਾ ਮਾਰਗ-ਦਰਸ਼ਨ ਕੀਤਾ।

ਭਾਈ ਘਨ੍ਹੱਈਆ ਜੀ 'ਸੇਵਾ ਪੰਥੀ' ਸੰਪਰਦਾ ਦੇ ਮੋਢੀ ਸਨ। ਭਾਈ ਸੇਵਾ ਰਾਮ ਦੀ ਸੇਵਾ-ਭਾਵਨਾ ਨੂੰ ਦੇਖਦਿਆਂ ਇਸ ਸੰਪਰਦਾ ਦਾ ਨਾਂ 'ਸੇਵਾ ਪੰਥੀ' ਪ੍ਰਸਿੱਧ ਹੋਇਆ ਇਸੇ ਤਰ੍ਹਾਂ ਭਾਈ ਅੱਡਣ ਸ਼ਾਹ ਦੀ ਉੱਚੀ-ਸੁੱਚੀ ਸ਼ਖ਼ਸੀਅਤ ਕਾਰਨ ਉਨ੍ਹਾਂ ਦੇ ਚੇਲੇ ਅੱਡਣਸ਼ਾਹੀਏ ਅਖਵਾਉਣ ਲੱਗੇ। ਸੇਵਾ ਪੰਥੀ ਸੰਪਰਦਾ ਦੇ ਸਾਧੂ ਸੇਵਾ ਜਾਤ-ਪਾਤ ਧਰਮ, ਦੇਸ਼ ਆਦਿ ਦੇ ਵੰਡ ਵਿਤਕਰਿਆਂ ਤੋਂ ਉੱਪਰ ਉੱਠ ਕੇ ਕਰਦੇ ਸਨ। ਇਨ੍ਹਾਂ ਦੀ ਨਿਸ਼ਕਾਮ ਸੇਵਾ ਨੇ ਲੋਕਾਂ ਨੂੰ ਪ੍ਰਭਾਵਿਤ ਕੀਤਾ ਇਹ ਅਸਰ ਅੱਜ ਵੀ ਦੇਖਣ ਨੂੰ ਮਿਲਦਾ ਹੈ। ਇਸ ਸੰਪਰਦਾ ਅੰਦਰ ਬੜੀ ਕਰਨੀ ਵਾਲੇ ਸਾਧੂ ਹੋਏ ਜਿਸ ਵਕਤ ਭਾਈ ਘਨ੍ਹੱਈਆ ਜੀ ਦੇ ਜੀਵਨ ਅੰਦਰ ਪਿਛਲੇ ਸ਼ੁਭ ਕਰਮਾਂ ਦਾ ਅੰਕੁਰ ਫੁੱਟਿਆ ਤਾਂ ਆਪ ਗੁਰੂ-ਘਰ ਪਹੁੰਚ ਗਏ, ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਅਸ਼ੀਰਵਾਦ ਮਿਲਿਆ, ਜਿਹੜੀ ਸੇਵਾ ਮਿਲੀ ਉਹੀ ਕਰਦੇ ਰਹੇ, ਘੋੜਿਆਂ ਦੇ ਤਬੇਲੇ ਵਿਚ ਸੇਵਾ ਕੀਤੀ।

ਭਾਈ ਸੋਭਾ ਰਾਮ ਨੇ 'ਸੰਤ ਮਾਲ' ਵਿਚ ਬੜੇ ਵਿਸਥਾਰ ਨਾਲ ਜ਼ਿਕਰ ਕੀਤਾ ਹੈ। ਗੁਰੂ ਜੀ ਦਾ ਹੁਕਮ ਪ੍ਰਾਪਤ ਕਰ ਕੇ ਲਾਹੌਰ ਤੋਂ ਪਿਸ਼ਾਵਰ ਜਾਂਦੀ ਸੜਕ ਉੱਤੇ ਇੱਕ ਪਿੰਡ ਕਵਾਹ ਵਿਚ ਧਰਮਸਾਲਾ ਬਣਾਈ, ਯਾਤ੍ਰੂਆਂ ਦੇ ਠਹਿਰਨ ਦਾ ਪ੍ਰਬੰਧ ਕੀਤਾ, ੧੫੦ ਘੜੇ ਪਾਣੀ ਦੇ ਰਖਵਾ ਦਿੱਤੇ, ਉਸ ਵਕਤ ਜਰਨੈਲੀ ਸੜਕ ਉੱਤੇ ਠਹਿਰਨ ਤੇ ਪਾਣੀ ਆਦਿ ਦੀ ਬੜੀ ਲੋੜ ਸੀ। ਪਾਣੀ ਪਿਲਾਉਣਾ ਇਕ ਵੱਡਾ ਪੁੰਨ ਸਮਝਿਆ ਜਾਂਦਾ ਹੈ, ਭਾਈ ਘਨ੍ਹੱਈਆ ਜੀ ਨੇ ਸਾਰੀ ਉਮਰ ਇਸ ਨੂੰ ਪੂਰੀ ਸ਼ਰਧਾ, ਨਿਸ਼ਕਾਮ ਭਾਵ ਨਾਲ ਨਿਭਾਇਆ 'ਸੇਵਾ ਪੰਥੀ' ਸੰਪਰਦਾ ਇਸ ਸੇਵਾ ਕਰ ਕੇ ਬੜੀ ਹੀ ਸਾਲਾਹੀ ਜਾਂਦੀ ਹੈ।

ਇਕ ਸਮੇਂ ਬਾਬਾ ਸਾਹਿਬ ਸਿੰਘ (ਬੇਦੀ) ਊਨਾ ਵਾਲਿਆਂ ਤੋਂ ਕਿਸੇ ਨੇ ਪੁੱਛਿਆ ਕਿ ਸੁਖਮਨੀ ਸਾਹਿਬ ਅੰਦਰ ਅੰਕਿਤ ਬ੍ਰਹਮ ਗਿਆਨੀ ਦੇ ਗੁਣਾਂ ਵਾਲਾ ਵਿਅਕਤੀ ਅੱਜ ਕੌਣ ਹੋ ਸਕਦਾ ਹੈ? ਤਾਂ ਬਾਬਾ ਸਾਹਿਬ ਸਿੰਘ ਜੀ ਨੇ ਕਿਹਾ, ਨੂਰਪੁਰ ਥਲ ਵਿਖੇ ਬਾਬਾ ਜਗਤਾ ਜੀ ਹਨ, ਜੋ ਭਾਈ ਘਨ੍ਹੱਈਆ ਜੀ ਦੀ ਸੰਪਰਦਾ ਦੇ ਅੱਜ ਦੇ ਜੁਗ ਅੰਦਰ

ਬ੍ਰਹਮ ਗਿਆਨੀ ਹਨ।

'ਸੇਵਾ ਪੰਥੀ' ਸਿੱਖ ਧਰਮ ਦੀ ਇੱਕ ਮਹੱਤਵਪੂਰਨ ਸੰਸਥਾ ਹੈ। ਗੁਰਬਾਣੀ ਦੇ ਸੇਵਾ ਸਿਧਾਂਤ ਨੂੰ ਅਮਲੀ ਰੂਪ ਵਿਚ ਆਪਣੇ ਜੀਵਨ ਦਾ ਆਧਾਰ ਬਣਾਇਆ। ਇਸ ਦੇ ਸਾਧੂਆਂ ਨੇ ਸਿੱਖ ਧਰਮ ਦੇ ਰਾਜਨੀਤਿਕ ਤੇ ਜੁਝਾਰੂ ਸਿਧਾਂਤਾਂ ਨੂੰ ਨਹੀਂ ਅਪਣਾਇਆ। ਸੇਵਾ-ਸਿਮਰਨ, ਕਿਰਤ ਤੇ ਦਾਨ ਨੂੰ ਪ੍ਰਮੁੱਖਤਾ ਦਿੱਤੀ 'ਪਾਰਸ ਭਾਗ' ਅੰਦਰ ਇਨ੍ਹਾਂ ਸਿਧਾਂਤਾਂ ਦੀ ਤੇ ਕੀਤੇ ਕਾਰਜਾਂ ਦੀ ਬੜੀ ਵਿਸਥਾਰ ਨਾਲ ਵਿਆਖਿਆ ਮਿਲਦੀ ਹੈ।

ਇਸ ਸੰਪਰਦਾ ਦੇ ਕੇਂਦਰ ਨੂੰ 'ਟਿਕਾਣਾ' ਕਹਿੰਦੇ ਹਨ ਇਸ ਸ਼ਬਦ ਦੇ ਖਾਸ ਅਰਥ ਹਨ। ਸਮੇਂ ਦੇ ਬਦਲਦੇ ਹਾਲਾਤਾਂ ਅਨੁਸਾਰ ਸੇਵਾ ਦੇ ਸਾਧਨ, ਸਥਾਨ ਤੇ ਖੇਤਰ ਭਾਵੇਂ ਬਦਲਦੇ ਗਏ ਪਰੰਤੂ ਮੂਲ ਸਪਿਰਟ ਉਹੀ ਰਹੀ ਭਾਵ ਨਿਸ਼ਕਾਮ ਸੇਵਾ, ਲੋੜਵੰਦਾਂ ਦੀ ਕਿਸੇ ਪ੍ਰਕਾਰ ਦੇ ਵਿਤਕਰੇ ਤੋਂ ਬਿਨਾ ਸੇਵਾ।

ਇਸ ਸੰਪਰਦਾ ਨੇ, ਧਾਰਮਿਕ, ਸਮਾਜਿਕ ਤੇ ਵਿੱਦਿਅਕ ਖੇਤਰ ਵਿਚ ਬੜੀ ਸੇਵਾ ਕੀਤਾ। ਸਕੂਲ, ਕਾਲਜ, ਡਿਸਪੈਂਸਰੀਆਂ, ਇਸਤਰੀਆਂ ਲਈ ਸਿਲਾਈ ਸੈਂਟਰ, ਹਸਪਤਾਲ, ਗੁਰਦੁਆਰਾ ਸਾਹਿਬਾਨ, ਵਿੱਦਿਅਕ ਕਾਨਫਰੰਸਾਂ ਤੇ ਜੀਵ-ਜੰਤੂਆਂ ਦੀ ਸੇਵਾ ਆਦਿ ਦਾ ਬੜਾ ਵਿਸ਼ਾਲ ਖੇਤਰ ਸੀ।

ਇਸ ਸੰਪਰਦਾ ਦੇ ਟਿਕਾਣਿਆਂ ਅੰਦਰ ਪ੍ਰਚਲਿਤ ਮਰਯਾਦਾ ਬੜੀ-ਅਮਲੀ, ਆਦਰਸ਼ਕ ਤੇ ਜੀਵਨ-ਜਾਚ ਦਾ ਇੱਕ ਉੱਤਮ ਨਮੂਨਾ ਹੈ ਜੈਸਾ ਕਿ-

੧. ਟਿਕਾਣੇ ਦਾ ਮਹੰਤ ਸਾਰੇ ਸਾਧੂਆਂ ਨੂੰ ਇੱਕ ਸਮਾਨ ਸਮਝੇ।

੨. ਗੁਰਬਾਣੀ ਨਾਲ ਦਿਲੋਂ ਪ੍ਰੀਤ ਕਰਨੀ।

੩. ਪਿਛਲ ਰਾਤੀ ਉਠ ਕੇ ਇਸ਼ਨਾਨ ਕਿਰਿਆ ਸੋਧ ਕੇ ਬਾਣੀ ਪੜ੍ਹਨੀ।

੪. ਕੀਰਤਨ ਸੰਗਤੀ ਰੂਪ ਵਿਚ ਕਰਨਾ।

੫. ਗ੍ਰਿਹਸਤ ਤੋਂ ਦੂਰ, ਗ੍ਰਿਹਸਤੀਆਂ ਨਾਲ ਨਫ਼ਰਤ ਨਹੀਂ ਸੀ।

੬. ਟਿਕਾਣੇ ਦੇ ਕਾਰਜ ਸਾਂਝੇ ਰੂਪ ਵਿਚ ਕਰਨੇ, ਕਿਰਤ-ਕਰਨੀ।

੭. ਟਿਕਾਣੇ ਅੰਦਰ ਕੋਈ ਨਵਾਂ ਵਿਅਕਤੀ ਆਉਂਦਾ ਹੈ ਤਾਂ ਉਸ ਦੀ ਪੂਰਨ ਜਾਂਚ ਕਰਨੀ।

੮. ਕੋਈ ਸਾਧੂ ਇਕ ਟਿਕਾਣਾ ਛੱਡ ਕੇ ਦੂਸਰੇ ਟਿਕਾਣੇ ਵਿਚ ਜਾਂਦਾ ਹੈ ਤਾਂ ਉਸ ਦੀ ਪੂਰੀ-ਪੜਤਾਲ ਕੀਤੀ ਜਾਂਦੀ ਹੈ।

੯. ਟਿਕਾਣੇ ਦੇ ਮੈਂਬਰ ਦੈਵੀ ਗੁਣਾਂ ਨੂੰ ਗ੍ਰਹਿਣ ਕਰਨ ਅਤੇ ਅਸੁਰੀ ਗੁਣਾਂ ਦਾ ਤਿਆਗ।

ਅੱਜ ਇਸ ਸੰਪਰਦਾ ਦੇ ਮੁੱਖ ਡੇਰੇ ਗੁਨਿਆਣਾ ਮੰਡੀ (ਬਠਿੰਡਾ), ਪਟਿਆਲਾ, ਯਮੁਨਾ ਨਗਰ (ਹਰਿਆਣਾ), ਦਿੱਲੀ ਆਦਿ ਸਥਾਨਾਂ ਤੇ ਯੂ.ਪੀ. ਬਾਰਡਰ, ਪੰਜਾਬ ਦੇ ਹੋਰ ਸ਼ਹਿਰਾਂ ਵਿਖੇ ਵੀ ਇਨ੍ਹਾਂ ਸਾਧੂਆਂ ਨੇ ਆਪਣੀ ਮਿਹਨਤ ਨਾਲ ਸੇਵਾ ਦੇ ਕੇਂਦਰ ਬਣਾ ਰੱਖੇ ਹਨ। ■

*ਅਗਸਤ ੨੦੧੮ ਦਾ ਬਾਕੀ . . .*

# ਪਹਿਲਾ ਸਿੱਖ ਹੁਕਮਰਾਨ - ਬਾਬਾ ਬੰਦਾ ਸਿੰਘ ਬਹਾਦਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਦੁਨੀਆ ਦੇ ਇਤਿਹਾਸ ਵਿਚ ਅਜਿਹੀਆਂ ਅਨੋਖੀਆਂ ਅਤੇ ਮਨੁੱਖੀ ਅਕਲ ਨੂੰ ਦੰਗ ਕਰ ਦੇਣ ਵਾਲੀਆਂ ਘਟਨਾਵਾਂ ਸ਼ਾਇਦ ਹੀ ਹੋਰ ਕਿਧਰੇ ਹੋਈਆਂ ਹੋਣ। ਇਹ 'ਗੁਰਮਤਿ ਸੱਭਿਆਚਾਰ' ਦੀ ਵਿਲੱਖਣਤਾ ਹੈ। ਇਹ ਮੌਤ ਨਾਲ ਜੂਝਦਿਆਂ ਉਸ ਉੱਤੇ ਫਤਿਹ ਹਾਸਲ ਕਰਨ ਦੀ ਖੇਡ ਹੈ ਜੋ ਖਾਲਸਾ ਪੰਥ ਅੰਦਰ ਨਿਰਾਲੀ ਹੈ। ਇਹ ਖਾਲਸਾ ਪੰਥ ਨੇ ਉਸ ਦੇਸ਼ ਵਿਚ ਕਰ ਵਿਖਾਇਆ ਜਿਸ ਦੀ ਹਾਲਤ ਵਾਰ-ਵਾਰ ਦੇ ਵਿਦੇਸ਼ੀ ਹਮਲਿਆਂ ਨੇ *ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥* ਵਾਲੀ ਸੀ।

ਤਕਰੀਬਨ ਤਿੰਨ ਮਹੀਨੇ ਤਕ ਅੰਤਾਂ ਦਾ ਜਬਰ, ਜ਼ੁਲਮ, ਤਸ਼ੱਦਦ ਅਤੇ ਤਸੀਹੇ ਦੇਣ ਤੋਂ ਬਾਅਦ ਵੀ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ਾਲਮਾਂ ਦੀ ਈਨ ਨਾ ਮੰਨੀ ਅਰਥਾਤ ਦੀਨ ਮੁਹੰਮਦੀ ਕਬੂਲ ਨਾ ਕੀਤਾ ਤਾਂ ੯ ਜੂਨ, ੧੭੧੬ ਈ. ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਤੇ ਉਨ੍ਹਾਂ ਦੇ ਚੋਣਵੇਂ ਸਾਥੀਆਂ ਨੂੰ ਕਿਲ੍ਹੇ ਤੋਂ ਬਾਹਰ ਲਿਆਂਦਾ ਗਿਆ ਤੇ ਜਲੂਸ ਦੀ ਸ਼ਕਲ ਵਿਚ ਕੁਤਬ ਮੀਨਾਰ ਦੇ ਨੇੜੇ ਖਵਾਜਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ। ਬਹੁਤ ਸਾਰੇ ਚਸ਼ਮਦੀਦ ਗਵਾਹਾਂ ਅਨੁਸਾਰ ਬਾਬਾ ਬੰਦਾ ਸਿੰਘ ਦੀ ਸ਼ਹਾਦਤ ਇਸ ਤਰ੍ਹਾਂ ਹੋਈ—ਇਸ ਸਥਾਨ ਉੱਤੇ ਬਾਦਸ਼ਾਹ ਫ਼ਰੁੱਖਸੀਅਰ ਖੁਦ ਆ ਕੇ ਬੈਠ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦੀ ਜਾਮ ਪਿਲਾਉਣ ਤੋਂ ਪਹਿਲਾਂ ਉਨ੍ਹਾਂ ਨੂੰ ਉਨ੍ਹਾਂ ਦੇ ਬੇਟੇ ਨੂੰ ਕਤਲ ਕਰਨ ਦਾ ਡਰ ਦਿੱਤਾ ਗਿਆ। ਬਾਲਕ ਅਜੈ ਸਿੰਘ ਨੂੰ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਲਿਆ ਕੇ ਬਾਬਾ ਜੀ ਨੂੰ ਬੱਚੇ ਨੂੰ ਆਪਣੇ ਹੱਥੀਂ ਕਤਲ ਕਰਨ ਲਈ ਦਬਾਅ ਪਾਇਆ ਗਿਆ ਪਰੰਤੂ ਉਹ ਨਾ ਮੰਨੇ। ਅੰਤ ਤਕ ਉਹ ਦ੍ਰਿੜ੍ਹ ਰਹੇ। ਉਨ੍ਹਾਂ ਦੇ ਪੌਣੇ ਚਾਰ ਸਾਲ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰ ਕੇ ਉਸ ਦਾ ਧੜਕਦਾ ਦਿਲ ਬਾਬਾ ਜੀ ਦੇ ਮੂੰਹ ਵਿਚ ਤੁੰਨਿਆ ਗਿਆ। ਉਨ੍ਹਾਂ ਦੇ ਪੁੱਤਰ ਦੀਆਂ ਆਂਦਰਾਂ ਕੱਢ ਕੇ ਉਨ੍ਹਾਂ ਦਾ ਹਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਗਲ ਵਿਚ ਪਾਇਆ ਗਿਆ। ਇਸ ਸਭ ਕੁਝ ਦੇ ਬਾਵਜੂਦ ਬਾਬਾ ਜੀ ਅਹਿਲ, ਅਡਿੱਗ, ਅਡੋਲ ਅਤੇ ਦ੍ਰਿੜ੍ਹ ਰਹੇ। ਬਾਬਾ ਜੀ ਅੰਤਲੇ ਸੁਆਸ ਤਕ ਆਪਣੇ ਗੁਰੂ ਪਿਤਾ ਅਤੇ ਧਰਮ ਵਿਚ ਸਿਦਕਦਿਲੀ ਨਾਲ ਦ੍ਰਿੜ੍ਹ ਰਹੇ। ਜਿਹੜੇ ਲੋਕ ਬਾਬਾ ਜੀ ਦੇ ਗੁਰੂ ਆਸ਼ੇ ਤੋਂ ਭਟਕ ਜਾਣ ਦਾ ਕੂੜ ਪ੍ਰਚਾਰ ਕਰ ਕੇ ਉਨ੍ਹਾਂ ਦੀ ਦੇਣ, ਕੁਰਬਾਨੀ ਅਤੇ ਸ਼ਹੀਦੀ ਨੂੰ ਛੁਟਿਆਉਣ ਦੀ ਕੋਹਝੀ ਸ਼ਰਾਰਤ ਕਰਦੇ ਹਨ ਇਹ ਉਨ੍ਹਾਂ ਦੇ ਮੂੰਹ ਉੱਤੇ ਇਕ ਕਰਾਰੀ ਚਪੇੜ ਹੀ ਹੈ। ਨਿਸਚੇ ਹੀ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਸਤਿਗੁਰਾਂ ਦਾ ਮਹਾਨ ਸਿਧਾਂਤ, *ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ*

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

*ਆਸ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* ਅਤੇ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦੀ ਮਿਸਾਲ ਵੀ ਸਾਹਮਣੇ ਸੀ।

ਤਸ਼ੱਦਦ, ਜਬਰ ਅਤੇ ਜ਼ੁਲਮ ਦੇ ਸਾਰੇ ਹੀਲੇ ਫੇਲ ਹੋ ਜਾਣ ਉੱਤੇ ਬਾਦਸ਼ਾਹ ਫ਼ਰੁੱਖਸੀਅਰ ਦੇ ਹੁਕਮ ਅਨੁਸਾਰ ਜੱਲਾਦ ਨੇ ਉਨ੍ਹਾਂ ਦੀਆਂ ਅੱਖਾਂ ਕੱਢੀਆਂ, ਲਾਲ ਭਖਦੇ ਜੰਬੂਰਾਂ ਨਾਲ ਸਰੀਰ ਤੋਂ ਮਾਸ ਨੋਚਿਆ ਗਿਆ। ਫਿਰ ਬਾਬਾ ਬੰਦਾ ਸਿੰਘ ਦਾ ਇੱਕ ਹੱਥ ਕੱਟਿਆ ਗਿਆ। ਫਿਰ ਦੂਜਾ ਹੱਥ ਕੱਟਿਆ ਗਿਆ। ਉਪਰੰਤ ਇਸੇ ਤਰ੍ਹਾਂ ਪਹਿਲਾਂ ਇੱਕ ਪੈਰ ਕੱਟਿਆ ਗਿਆ ਅਤੇ ਫਿਰ ਦੂਜਾ ਪੈਰ ਕੱਟਿਆ ਗਿਆ। ਮਹਾਂਕਵੀ ਸ੍ਰੀ ਰਵਿੰਦਰ ਨਾਥ ਟੈਗੋਰ ਵੱਲੋਂ ਬੰਗਲਾ ਭਾਸ਼ਾ ਵਿਚ ਲਿਖੀ ਸ਼ਰਧਾਂਜਲੀ ਨੁਮਾ ਕਵਿਤਾ ਦਾ ਪੰਜਾਬੀ ਅਨੁਵਾਦ ਇਸ ਤਰ੍ਹਾਂ ਹੈ:-

*ਬੋਟੀ ਬੋਟੀ ਕਰ ਦਿੱਤਾ ਗਿਆ,*
*ਬਲੀ ਯੋਧਾ ਸੀਅ ਨਾ ਆਖਦਿਆਂ।*
*ਦਰਬਾਰ ਵਿਚ ਹਾਜਰ ਦਰਬਾਰੀਆਂ ਅੱਖਾਂ ਮੁੰਦ ਲਈਆਂ।*
*ਦਰਬਾਰੀ ਸਾਰੇ ਦਰਬਾਰ ਦੇ ਡੂੰਘੀਆਂ ਸੋਚਾਂ ਵਿਚ ਡੁੱਬ ਗਏ।*

ਅੰਤ ਵਿਚ ਸਿਰ ਤੇ ਧੜ ਨੂੰ ਅਲੱਗ ਕਰ ਕੇ ਟੁਕੜੇ-ਟੁਕੜੇ ਕਰ ਦਿੱਤਾ ਗਿਆ। ਸਿੱਖਾਂ ਦਾ ਪਹਿਲਾ ਹੁਕਮਰਾਨ ਇਸ ਤਰ੍ਹਾਂ ਸ਼ਹੀਦ ਹੋ ਗਿਆ, ਪਰੰਤੂ ਉਸ ਨੇ ਧਰਮ ਨਹੀਂ ਹਾਰਿਆ। ਇਹ ਸ਼ਹੀਦੀ ਆਪਣੇ ਆਪ ਵਿਚ ਅਦੁੱਤੀ ਅਤੇ ਲਾਸਾਨੀ ਸੀ। ਇਹ ਗੌਰਵ, ਮਾਣ ਪਰ ਅਸਚਰਜਤਾ ਵਾਲੀ ਗੱਲ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਇਸ ਸਾਰੇ ਜ਼ੁਲਮ-ਸਿਤਮ ਦੌਰਾਨ ਪੂਰੀ ਤਰ੍ਹਾਂ ਅਹਿੱਲ ਅਤੇ ਅਡੋਲ ਰਹੇ। ਇਸ ਤਰ੍ਹਾਂ ਉਨ੍ਹਾਂ ਸਿੱਖ ਸ਼ਹੀਦੀ ਸਿਧਾਂਤ ਅਤੇ ਵਿਰਾਸਤ ਉੱਤੇ ਪੂਰਾ ਪਹਿਰਾ ਦਿੱਤਾ। ਉਹ ਸੱਚਮੁਚ ਹੀ ਗੁਰੂ ਸਾਹਿਬ ਦਾ 'ਹੁਕਮੀ ਬੰਦਾ' ਹੋ ਨਿਬੜਿਆ। ਬਾਬਾ ਬੰਦਾ ਸਿੰਘ ਬਹਾਦਰ ਦੀ ਲਾਸਾਨੀ ਅਤੇ ਅਦੁੱਤੀ ਸ਼ਹੀਦੀ ਨੇ ਸਿੱਖ ਸ਼ਹੀਦਾਂ ਦੇ ਇਤਿਹਾਸ ਵਿਚ ਇਕ ਨਵਾਂ ਅਧਿਆਇ ਜੋੜ ਦਿੱਤਾ।

ਜਿਸ ਤਰ੍ਹਾਂ ਉੱਪਰ ਦੱਸਿਆ ਗਿਆ ਹੈ ਕਿ ਬੰਗਾਲੀ ਮਹਾਂਕਵੀ ਸ੍ਰੀ ਰਾਵਿੰਦਰ ਨਾਥ ਟੈਗੋਰ ਵੀ ਬਾਬਾ ਬੰਦਾ ਸਿੰਘ ਬਹਾਦਰ ਦੀ ਅਦੁੱਤੀ ਬਹਾਦਰੀ, ਨਿਡਰਤਾ, ਦ੍ਰਿੜ੍ਹਤਾ, ਸਿਦਕਦਿਲੀ ਅਤੇ ਬੇਮਿਸਾਲ ਕੁਰਬਾਨੀ ਅਤੇ ਲਾਸਾਨੀ ਸ਼ਹੀਦੀ ਤੋਂ ਪ੍ਰਭਾਵਿਤ ਹੋਏ ਬਿਨਾ ਨਹੀਂ ਰਹਿ ਸਕਿਆ। ਉਹ ਵੀ ਆਪਣੀ ਬੰਗਲਾ ਭਾਸ਼ਾ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੂੰ ਆਪਣਾ ਹਾਰਦਿਕ ਖਿਰਾਜ਼ੇ ਅਕੀਦਤਾ ਪੇਸ਼ ਕਰਦੇ ਹਨ। ਜਿਸ ਦਾ ਸ. ਮਨੋਹਰ ਸਿੰਘ ਵੱਲੋਂ ਕੀਤਾ ਪੰਜਾਬੀ ਅਨੁਵਾਦ ਨਿਮਨ ਅਨੁਸਾਰ ਹੈ:-

*ਹੁਣ ਹੋਣੀ ਹੱਥ ਆ ਗਿਆ, ਬੰਦਾ ਸਿੰਘ ਮਹਾਨ,*
*ਉਸ ਦੇ ਨਿੱਕੇ ਬਾਲ ਨੂੰ, ਸਾਹਵੇਂ ਕੀਤਾ ਆਣ।*
*ਕਾਜ਼ੀ ਕਹਿੰਦਾ, ਸਿੰਘ ਜੀ, ਇਹ ਪਕੜੋ ਕਿਰਪਾਨ,*

*ਕੱਟੋ ਇਸ ਦੇ ਸੀਸ ਨੂੰ, ਇਹ ਸ਼ਾਹੀ ਫੁਰਮਾਨ।*

ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਪੁੱਤਰ ਨੂੰ ਖ਼ੁਦ ਕਤਲ ਕਰਨੋਂ ਠੋਕ ਕੇ ਜਵਾਬ ਦਿੱਤਾ ਤਾਂ ਕਾਜ਼ੀ ਕ੍ਰੋਧਵਾਨ ਹੋ ਗਿਆ। ਉਸ ਸਮੇਂ ਦਾ ਦ੍ਰਿਸ਼ ਮਹਾਂਕਵੀ ਟੈਗੋਰ ਜੀ ਇਉਂ ਬਿਆਨ ਕਰਦੇ ਹਨ:-

*ਕਾਜ਼ੀ ਹੋਇਆ ਕ੍ਰੋਧਵਾਨ, ਝੱਲ ਨ ਸਕਿਆ ਝਾਲ,*
*ਕੀਤਾ ਵਾਰ ਜਲਾਦ ਨੇ, ਤੜਫਣ ਲਗਾ ਬਾਲ,*
*ਸਫਲ ਨਾ ਤਾਂ ਵੀ ਹੋ ਸਕੀ, ਹੋਣੀ ਦੀ ਇਹ ਚਾਲ,*
*ਲੁੱਸ ਲੁੱਸ ਉਛਲਣ ਆਂਦਰਾਂ, ਧਰਤੀ ਲਾਲੋ ਲਾਲ,*
*ਲਿਖਿਆ ਏ ਇਤਿਹਾਸ ਵਿਚ ਬੰਦਾ ਰਿਹਾ ਅਹਿੱਲ,*
*ਕੋਹੇ ਹੋਏ ਉਸ ਬਾਲ ਦਾ, ਲੁੱਸ ਲੁੱਸ ਕਰਦਾ ਦਿਲ,*
*ਪਿਓ ਦੇ ਮੂੰਹ ਵਿਚ ਪਾਇਆ ਤਾਂ ਜੋ ਜਾਵੇ ਡੋਲ,*
*ਇਹ ਕਰੜੀ ਅਜ਼ਮਾਇਸ਼ ਸੀ, ਬੰਦਾ ਰਿਹਾ ਅਡੋਲ।*

ਅਤੇ ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਦਰਦਨਾਕ ਅਤੇ ਦਿਲ-ਕੰਬਾਊ ਸ਼ਹੀਦੀ ਦਾ ਦਰਦਨਾਕ ਦ੍ਰਿਸ਼ ਵੀ ਮਹਾਂਕਵੀ ਟੈਗੋਰ ਇਉਂ ਬਿਆਨ ਕਰਦੇ ਹਨ:-

*ਐਸਾ ਭਿਆਨਕ ਦ੍ਰਿਸ਼ ਸੀ, ਵੇਖਣ ਵਾਲੇ ਕਹਿਣ,*
*ਨਾਲ ਜੰਬੂਰਾਂ ਨੋਚ ਕੇ, ਪਹਿਲਾਂ ਕੱਢੇ ਨੈਣ।*
*ਲਾਲ ਸਲਾਖਾਂ ਕੀਤੀਆਂ, ਇੱਕ ਇੱਕ ਅੰਗ ਜਲਾਣ,*
*ਫਤਿਹ ਬੁਲਾਈ ਸਿੰਘ ਨੇ, ਤਨ ਤੋਂ ਉੱਡੇ ਪ੍ਰਾਣ।*

ਬਾਬਾ ਬੰਦਾ ਸਿੰਘ ਬਹਾਦਰ ਦੀ ਦੇਸ਼, ਪੰਜਾਬ ਖਾਸ ਕਰ ਸਿੱਖਾਂ ਨੂੰ ਬਹੁਤ ਵੱਡੀ ਦੇਣ ਹੈ। ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖਾਂ ਅੰਦਰ ਸੁਤੰਤਰਤਾ, ਵੱਖਰੀ ਅਤੇ ਵਿਲੱਖਣ ਕੌਮ ਅਤੇ ਰਾਜ ਕਰਨ ਦੀ ਭਾਵਨਾ ਦਾ ਅਹਿਸਾਸ ਪੈਦਾ ਕਰ ਦਿੱਤਾ। ਕੁਝ ਖੇਤਰਾਂ ਵਿਚ ਉਨ੍ਹਾਂ ਦੇ ਪਾਏ ਹੋਏ ਪੂਰਨੇ ਅੱਜ ਤਕ ਅਪਣਾਏ ਜਾ ਰਹੇ ਹਨ। ਉਨ੍ਹਾਂ ਦਾ ਪਹਿਲਾ ਕੰਮ ਸਿਰਲੱਥ ਖਾਲਸਾ ਨੂੰ ਦਰਪੇਸ਼ ਹਾਲਾਤ ਦੇ ਮੱਦੇ-ਨਜ਼ਰ ਹੋਰ ਚੰਗੀ ਤਰ੍ਹਾਂ ਸੰਗਠਿਤ ਕਰਨਾ ਸੀ। ਫੌਜੀ ਜਰਨੈਲ ਦੇ ਤੌਰ 'ਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਟਾਕਰੇ ਦਾ ਹੋਰ ਕੋਈ ਵਿਅਕਤਿਤਵ ਮਿਲਣਾ ਅਤਿ ਮੁਸ਼ਕਲ ਹੈ। ਮਿਸਟਰ ਮੈਗਰੇਗਰ ਲਿਖਦਾ ਹੈ, "ਬੰਦਾ ਸਿੰਘ ਬਹਾਦਰ ਜਰਨੈਲਾਂ ਵਿਚ ਉੱਚੀ ਥਾਂ ਰੱਖਦਾ ਹੈ। ਉਸ ਦਾ ਨਾਮ ਪੰਜਾਬ ਤੇ ਪੰਜਾਬੋਂ ਬਾਹਰ ਮੁਗ਼ਲਾਂ ਵਿਚ ਦਹਿਸ਼ਤ ਫੈਲਾਉਣ ਲਈ ਕਾਫ਼ੀ ਸੀ।" ਸ੍ਰੀ ਗੋਕਲ ਚੰਦ ਨਾਰੰਗ ਅਨੁਸਾਰ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲਾਂ ਦੇ ਅਜਿੱਤ ਹੋਣ ਦਾ ਭਰਮ ਤੋੜਿਆ ਤੇ ਬਾਬਾ ਬੰਦਾ ਸਿੰਘ ਨੇ ਮੁਗ਼ਲਾਂ (ਜ਼ਾਲਮਾਂ) ਨੂੰ ਪੰਜਾਬ ਦੀ ਧਰਤੀ 'ਤੇ ਮਾਰ ਮੁਕਾਇਆ।"

ਉਨ੍ਹਾਂ ਨੇ ਪੰਜਾਬ ਦੇ ਵਾਹੀਕਾਰ ਕਿਸਾਨਾਂ ਨੂੰ ਭੋਇੰ ਦੇ ਮਾਲਕ ਬਣਾ ਦਿੱਤਾ। ਉਨ੍ਹਾਂ ਤੋਂ ਪਿੱਛੋਂ ਵੀ ਇਹ ਪ੍ਰਬੰਧ ਅੰਗਰੇਜ਼ਾਂ ਦੇ ਰਾਜ ਤਕ ਇਵੇਂ ਹੀ ਚੱਲਦਾ ਰਿਹਾ। ਉਨ੍ਹਾਂ ਨੇ ਪੰਜਾਬ ਵਿਚ ਰਾਜਨੀਤਿਕ ਜਾਗ੍ਰਿਤੀ ਲਿਆਉਣ ਦੇ ਨਾਲ-ਨਾਲ ਆਰਥਿਕ

ਖੁਸ਼ਹਾਲੀ ਦਾ ਮੁੱਢ ਵੀ ਬੰਨ੍ਹ ਦਿੱਤਾ ਸੀ। ਉਨ੍ਹਾਂ ਨੇ ਪੰਜਾਬ ਵਿਚ ਇਕ ਵੱਡੀ ਕ੍ਰਾਂਤੀ ਲਿਆਂਦੀ ਸੀ। ਦੂਜਿਆਂ ਦੀਆਂ ਜ਼ਮੀਨਾਂ 'ਤੇ ਕੰਮ ਕਰਨ ਵਾਲੇ ਬੇਜ਼ਮੀਨੇ ਮੁਜਾਰੇ ਤੇ ਕਿਸਾਨਾਂ ਨੂੰ ਜ਼ਿਮੀਂਦਾਰ ਤੇ ਸਿੱਖ ਸਰਦਾਰ ਬਣਾ ਦਿੱਤਾ ਸੀ। ਇਸ ਪੱਖੋਂ ਵੀ ਪੰਜਾਬ ਬਾਬਾ ਬੰਦਾ ਸਿੰਘ ਬਹਾਦਰ ਦੀ ਦੂਰ-ਦ੍ਰਿਸ਼ਟੀ ਤੇ ਡੂੰਘੀ ਸੋਚ ਨਾਲ ਦਿੱਤੀ ਉਨ੍ਹਾਂ ਦੀ ਦੇਣ ਦਾ ਸਦਾ ਰਿਣੀ ਰਹੇਗਾ।

ਇਸ ਤਰ੍ਹਾਂ ਸਾਰੀ ਕਥਾ ਵਾਰਤਾ ਵਿੱਚੋਂ ਇਹ ਸਪਸ਼ਟ ਹੋਇਆ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਧਰਤੀ ਉੱਤੇ ਭਾਰਤ ਦੇਸ਼ ਅੰਦਰ ਪਹਿਲੇ ਅਜ਼ਾਦ ਸਿੱਖ ਲੋਕ-ਰਾਜ ਦੀ ਸਥਾਪਨਾ ਕੀਤੀ। ਚਿਰਾਂ ਦੀ ਸਮਾਜਿਕ ਅਤੇ ਰਾਜਨੀਤਿਕ ਗ਼ੁਲਾਮੀ ਤੋਂ ਬਾਅਦ ਲੋਕਾਂ ਨੇ ਅਜਾਦੀ ਦੀ ਹਵਾ ਵਿਚ ਸਾਹ ਲਿਆ ਅਤੇ ਅਜ਼ਾਦੀ ਦਾ ਨਿੱਘ ਮਾਣਿਆ। ਰਾਜਨੀਤਿਕ ਵਿਉਂਤਬੰਦੀ ਅਨੁਸਾਰ ਹਰ ਇਲਾਕੇ ਦਾ ਪ੍ਰਬੰਧਕ ਨਿਯੁਕਤ ਕੀਤਾ। ਉਹ ਪ੍ਰਬੰਧਕ ਦੱਬੇ-ਕੁਚਲੇ ਲੋਕਾਂ ਵਿੱਚੋਂ ਹੀ ਹੁੰਦਾ ਸੀ। ਇਹ ਪਹਿਲੀ ਵਾਰ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਰਹਿਨੁਮਾਈ ਹੇਠ ਪੰਜਾਬ ਦੇ ਦੱਬੇ-ਕੁਚਲੇ ਲੋਕਾਂ ਨੇ ਰਾਜ-ਭਾਗ ਅਤੇ ਅਜ਼ਾਦੀ ਦਾ ਅਨੰਦ ਮਾਣਿਆ। ਇਤਿਹਾਸਕਾਰਾਂ ਨੇ ਠੀਕ ਹੀ ਲਿਖਿਆ ਹੈ ਕਿ ਇਹ ਭਾਰਤ ਦੀ ਧਰਤੀ ਉੱਤੇ ਦਲਿਤ ਅਤੇ ਕਿਰਤੀਆਂ ਦਾ ਇਨਕਲਾਬ ਸੀ। ਹੁਣ ਹੇਠਲੀ ਉੱਪਰ ਆ ਚੁੱਕੀ ਸੀ। ਬਾਬਾ ਬੰਦਾ ਸਿੰਘ ਬਹਾਦਰ ਦੇ ਤਹਿਤ ਵਿਚ ਤਕਰੀਬਨ ਛੇ ਸਾਲਾਂ ਲਈ ਜਿਹੜੇ ਇਲਾਕੇ ਆਏ ਸਨ ਉਨ੍ਹਾਂ ਇਲਾਕਿਆਂ ਵਿਚ ਪੂਰਨ ਧਾਰਮਿਕ ਅਜ਼ਾਦੀ ਸੀ। ਕਿਸੇ ਵੀ ਧਰਮ ਦੇ ਧਾਰਮਿਕ ਚਿੰਨ੍ਹ ਜਾਂ ਧਾਰਮਿਕ ਸਥਾਨ ਨਾਲ ਕੋਈ ਛੇੜ-ਛਾੜ ਨਹੀਂ ਕੀਤੀ ਗਈ। ਸਗੋਂ ਪੂਰੀ ਸੁਰੱਖਿਆ ਪ੍ਰਦਾਨ ਕੀਤੀ। ਸਰਹਿੰਦ ਸ਼ਹਿਰ ਦੀ ਹਦੂਦ ਅੰਦਰ ਇਸਲਾਮੀ ਮਤ ਦਾ ਮਰਕਜ਼ 'ਰੋਜ਼ਾ ਸ਼ਰੀਫ਼' ਨੂੰ ਬਿਲਕੁਲ ਨਾ ਛੇੜਿਆ ਜਾਣਾ ਇਹ ਧਰਮ ਨਿਰਪੱਖਤਾ ਦਾ ਸਬੂਤ ਹੈ। ਸੱਚਮੁਚ ਹੀ ਬਾਬਾ ਬੰਦਾ ਸਿੰਘ ਬਹਾਦਰ ਦਾ ਰਾਜ ਸਤਿਗੁਰਾਂ ਵੱਲੋਂ ਦਿੱਤੇ 'ਹਲੇਮੀ ਰਾਜ' ਦੇ ਸਿਧਾਂਤ ਉੱਤੇ ਪੂਰਾ ਉਤਰਦਾ ਹੈ। ਸਹੀ ਅਰਥਾਂ ਵਿਚ ਜੋ ਕਿ ਇਕ ਆਦਰਸ਼ਕ ਰਾਜ ਸੀ। ਗੁਰਮਤਿ ਵਿਚ ਜੋ ਰਾਜ ਦਾ ਸੰਕਲਪ ਦਿੱਤਾ ਗਿਆ ਹੈ ਉਹ ਐਸਾ ਰਾਜ ਹੈ ਜਿਸ ਵਿਚ ਨੰਗ, ਭੁੱਖ ਅਤੇ ਕੰਗਾਲੀ ਨਾ ਹੋਵੇ। ਜਿਸ ਵਿਚ ਹਰ ਮਨੁੱਖ ਨੂੰ ਆਪਣੇ ਅਕੀਦੇ ਅਨੁਸਾਰ ਆਪਣਾ ਧਰਮ ਪਾਲਣ ਦੀ ਖੁੱਲ ਹੋਵੇ। ਜਿਸ ਵਿਚ ਕੋਈ ਜੋਰ ਜਬਰ ਕਰ ਕੇ ਕਿਸੇ ਨੇਕ, ਸ਼ਰੀਫ਼ ਜਾਂ ਗਰੀਬ ਦਾ ਸ਼ੋਸ਼ਣ ਨਾ ਕਰੇ, ਉਨ੍ਹਾਂ ਨੂੰ ਤੰਗ ਪ੍ਰੇਸ਼ਾਨ ਨਾ ਕਰੇ। ਜਿਸ ਰਾਜ ਵਿਚ ਧੀਆਂ-ਭੈਣਾਂ ਦੀ ਇੱਜ਼ਤ ਆਬਰੂ ਅਤੇ ਸੁਤੰਤਰਤਾ ਪੂਰੀ ਤਰ੍ਹਾਂ ਮਹਿਫੂਜ਼ ਹੋਵੇ। ਪੂਰੀ ਭਾਈਚਾਰਕ ਸਾਂਝ ਹੋਵੇ ਅਤੇ ਸਾਂਝੀਵਾਲਤਾ ਦਾ ਬੋਲਬਾਲਾ ਹੋਵੇ। ਭਗਤ ਰਵਿਦਾਸ ਜੀ ਦਾ 'ਬੇਗਮਪੁਰਾ ਸ਼ਹਿਰ' ਦਾ ਸਿਧਾਂਤ ਵੀ ਇਹੋ ਹੀ ਹੈ। ਗੁਰਵਾਕ ਹੈ:

*- ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥ (ਪੰਨਾ ੭੪)*
*- ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*

*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥*

*(ਪੰਨਾ ੩੪੫)*

ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਲਿਖਦੇ ਹਨ ਕਿ ਬਾਬਾ ਬੰਦਾ ਸਿੰਘ ਬਹਾਦਰ ਮੁਸਲਮਾਨਾਂ ਜਾਂ ਇਸਲਾਮ ਦਾ ਵੈਰੀ ਨਹੀਂ ਸੀ। ਉਸ ਨੇ ਕਦੀ ਵੀ ਹਜ਼ਰਤ ਮੁਹੰਮਦ ਸਾਹਿਬ ਵਿਰੁੱਧ ਕੁਝ ਨਹੀਂ ਸੀ ਕਿਹਾ। ਹਾਲਾਂ ਕਿ ਸਮੇਂ ਦੇ ਬਾਦਸ਼ਾਹ ਬਹਾਦਰ ਸ਼ਾਹ ਨੇ ੧੦ ਦਸੰਬਰ, ੧੭੧੦ ਈ. ਨੂੰ ਸਿੰਘਾਂ ਵਿਰੁੱਧ ਹੁਕਮ ਜਾਰੀ ਕਰ ਦਿੱਤਾ ਸੀ ਕਿ ਜਿੱਥੇ ਕਿਧਰੇ ਵੀ ਕੋਈ ਸਿੰਘ ਦਿਸੇ ਜਾਂ ਮਿਲੇ ਉਸ ਨੂੰ ਫੌਰਨ ਕਤਲ ਕਰ ਦਿੱਤਾ ਜਾਵੇ। ਮਗਰੋਂ ਇਸੇ ਹੁਕਮ ਨੂੰ ਬਾਦਸ਼ਾਹ ਫ਼ਰੁੱਖਸੀਅਰ ਨੇ ਪੂਰੀ ਸਖਤੀ ਨਾਲ ਲਾਗੂ ਕੀਤਾ। ਇੱਥੇ ਇਹ ਵਰਣਨ ਕਰਨਾ ਵੀ ਸਾਰਥਕ ਹੋਵੇਗਾ ਕਿ ਬਾਦਸ਼ਾਹ ਔਰੰਗਜ਼ੇਬ ਦੇ ਦਿਹਾਂਤ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਦੇ ਬੇਟੇ ਸਹਿਜ਼ਾਦਾ ਮੁਹੰਮਦ ਮੁਅੱਜ਼ਮ ਦੀ ਸਿੰਘਾਂ ਨੂੰ ਭੇਜ ਕੇ ਤਖਤ ਪ੍ਰਾਪਤੀ ਲਈ ਮਦਦ ਕੀਤੀ ਸੀ। ਉਪਰੰਤ ਉਹ ਬਾਦਸ਼ਾਹ ਬਹਾਦਰ ਸ਼ਾਹ ਦੇ ਨਾਮ ਨਾਲ ਤਖਤ-ਨਸ਼ੀਨ ਹੋਇਆ। ਬਾਬਾ ਬੰਦਾ ਸਿੰਘ ਬਹਾਦਰ ਨੇ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਤੇ ਸਿੱਖ ਸਿਧਾਂਤ ਅਨੁਸਾਰ ਜ਼ਾਲਮ ਦੇ ਜ਼ੁਲਮ ਅਤੇ ਜਾਬਰ ਦੇ ਜਬਰ ਵਿਰੁੱਧ ਸਾਰਾ ਸੰਘਰਸ਼ ਕੀਤਾ। ਉਸ ਨੇ ਮੁਸਲਮਾਨਾਂ ਉੱਤੇ ਕੋਈ ਧਾਰਮਿਕ ਪਾਬੰਦੀਆਂ ਨਹੀਂ ਸਨ ਲਾਈਆਂ। ਮੁਸਲਮਾਨਾਂ ਨੂੰ ਆਪਣੀ ਇੱਛਾ ਅਤੇ ਧਾਰਮਿਕ ਮਰਯਾਦਾ ਅਨੁਸਾਰ ਨਮਾਜ਼ ਅਤੇ ਖੁਤਬਾ ਪੜ੍ਹਨ ਦੀ ਪੂਰੀ ਖੁੱਲ੍ਹ ਸੀ। ਉਨ੍ਹਾਂ ਦੇ ਧਾਰਮਿਕ ਅਸਥਾਨ ਪੂਰਨ ਰੂਪ ਵਿਚ ਸੁਰੱਖਿਅਤ ਸਨ। ਇਹੋ ਕਾਰਨ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਦੇ ਕਸਬਾ ਕਲਾਨੌਰ (ਜਿੱਥੇ ਬਾਦਸ਼ਾਹ ਅਕਬਰ ਦੀ ਤਾਜਪੋਸ਼ੀ ਹੋਈ ਸੀ) ਵਿਖੇ ੫੦੦੦ ਪੰਜ ਹਜ਼ਾਰ ਮੁਸਲਮਾਨ ਵੀ ਖਾਲਸਾ ਫੌਜਾਂ ਵਿਚ ਸ਼ਾਮਲ ਹੋ ਗਏ ਸਨ। ਬਾਬਾ ਬੰਦਾ ਸਿੰਘ ਬਹਾਦਰ ਰਾਜ-ਭਾਗ ਸਥਾਈ ਰੂਪ ਵਿਚ ਸ਼ਾਇਦ ਇਸ ਕਰਕੇ ਨਹੀਂ ਸਥਾਪਿਤ ਕਰ ਸਕਿਆ ਕਿਉਂਕਿ ਉਸ ਪਾਸ ਮਜ਼ਬੂਤ ਮੁਗ਼ਲ ਹਕੂਮਤ ਦੇ ਮੁਕਾਬਲੇ ਗਿਣਤੀ ਪੱਖੋਂ ਫੌਜ ਅਤੇ ਗੋਲਾ-ਬਰੂਦ ਆਟੇ ਵਿਚ ਲੂਣ ਦੇ ਬਰਾਬਰ ਹੀ ਸੀ ਉਨ੍ਹਾਂ ਪਾਸ ਤਾਂ ਸਤਿਗੁਰਾਂ ਵੱਲੋਂ ਬਖਸ਼ਿਸ਼, ਚੜ੍ਹਦੀ ਕਲਾ ਦਾ ਅਟੁੱਟ ਜਜ਼ਬਾ, ਗਰੀਬਾਂ ਮਜਲੂਮਾਂ, ਪੀੜਤਾਂ, ਦੁਖੀਆਂ ਦੀ ਸੇਵਾ ਅਤੇ ਸੁਰੱਖਿਆ ਕਰਨ ਦਾ ਜਜ਼ਬਾ ਸੀ ਜਿਸ ਲਈ ਉਨ੍ਹਾਂ ਅੰਦਰ ਧਰਮ ਯੁੱਧ ਲਈ ਪੂਰਾ ਚਾਅ ਸੀ। ਦੁਖਦਾਇਕ ਗੱਲ ਇਹ ਸੀ ਕਿ ਜਿਸ ਮੂਲ ਭਾਰਤੀ ਧਰਮ ਅਤੇ ਮੂਲ ਭਾਰਤੀ ਰਾਜ ਦੀ ਰੱਖਿਆ ਲਈ ਗੁਰੂ ਸਾਹਿਬਾਨ ਨੇ ਸਮੇਤ ਸਰਬੰਸ ਦੇ ਕੇ ਭਾਰੀ ਕੁਰਬਾਨੀਆਂ ਕੀਤੀਆਂ ਅਤੇ ਸ਼ਹੀਦੀਆਂ ਪਾਈਆਂ ਉਨ੍ਹਾਂ ਭਾਰਤੀ ਰਾਜਿਆਂ ਨੇ ਹੀ ਪਹਿਲਾਂ ਭੰਗਾਣੀ ਦੇ ਯੁੱਧ ਵਿਚ ਫਿਰ ਨਦੌਣ ਦੇ ਯੁੱਧ ਵਿਚ ਅਤੇ ਫਿਰ ੧੭੦੪ ਈ. ਦੇ ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧ ਵਿਚ ਗੁਰੂਕਿਆਂ ਦਾ ਵਿਰੋਧ ਕਰਦਿਆਂ ਮੁਗ਼ਲੀਆ ਸਲਤਨਤ ਦਾ ਸਾਥ ਦਿੱਤਾ। ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਵਿਰੁੱਧ ਸਮੇਂ ਦੇ ਭਾਰਤੀ ਰਾਜਿਆਂ ਜਿਹਾ ਕਿ ਰਾਜਾ ਅਜੀਤ ਸਿੰਹੁ ਜੋਧਪੁਰੀਆ, ਰਾਜਾ ਜੈ ਸਿੰਹੁ ਜੈਪੁਰੀਆ, ਰਾਜਾ ਚਤਰ ਸਿੰਹੁ ਸਾਲ ਬੰਦੇਲਾ, ਚੂੜਮਨੀ

ਜਾਟ, ਗੋਪਾਲ ਸਿੰਹੁ ਭਦਾਵੜੀਆ, ਉਦਿੱਤ ਸਿੰਹੁ ਬੁੰਦੇਲਾ, ਬਦਲ ਸਿੰਹੁ ਬੁੰਦੇਲਾ, ਬਚਨ ਸਿੰਹੁ ਕਛਵਾਹਾ ਅਤੇ ਸ਼ਿਵਾਲਿਕ ਪਹਾੜੀਆਂ ਦੇ ਰਾਜਿਆਂ ਨੇ ਖੁੱਲ੍ਹ ਕੇ ਮੁਗ਼ਲਾਂ ਦੀ ਮਦਦ ਕੀਤੀ। ਇਨ੍ਹਾਂ ਰਜਵਾੜਿਆਂ ਨੂੰ ਆਪਣੇ ਦੇਸ਼, ਧਰਮ ਅਤੇ ਅਣਖ ਨਾਲੋਂ ਮੁਗ਼ਲਾਂ ਦੀ ਗ਼ੁਲਾਮੀ ਹੇਠ ਆਪਣੀਆਂ ਛੋਟੀਆਂ-ਛੋਟੀਆਂ ਰਿਆਸਤੀ ਗੱਦੀਆਂ ਜ਼ਿਆਦਾ ਪਿਆਰੀਆਂ ਸਨ ਅਤੇ ਇਹ ਦੇਸ਼ ਅੰਦਰ ਜਾਗੀਰਦਾਰੀ ਅਤੇ ਜਾਤ-ਪਾਤੀ ਸਿਸਟਮ ਨੂੰ ਕਾਇਮ ਰੱਖਣ ਦੇ ਪੱਕੇ ਮੁਦੱਈ ਸਨ। ਇਹ ਜਾਤ ਅਭਿਮਾਨ ਅਤੇ ਰਾਜ ਹੰਕਾਰ ਦੇ ਸ਼ਿਕਾਰ ਸਨ। ਅਸਲ ਵਿਚ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਹਾਰ ਜਾਣ ਦੇ ਇਹੋ ਵੱਡੇ ਕਾਰਨ ਸਨ। ਬਾਬਾ ਬਿਨੋਦ ਸਿੰਘ ਨਾਲ ਕੇਵਲ ਯੁੱਧ ਨੀਤੀ ਉੱਤੇ ਅਸਹਿਮਤੀ ਹੋਈ ਨਾਂ ਕਿ ਕਿਸੇ ਧਾਰਮਿਕ ਜਾਂ ਸਿਧਾਂਤਕ ਨੁਕਤੇ ਉੱਤੇ।

ਬਾਬਾ ਬੰਦਾ ਸਿੰਘ ਬਹਾਦਰ ਦੇ ਪਾਏ ਪੂਰਨਿਆਂ ਨੇ ਆਉਣ ਵਾਲੇ ਸਮੇਂ ਵਿਚ ਸਿੱਖ ਕੌਮ ਲਈ ਚਾਨਣ-ਮੁਨਾਰੇ ਦਾ ਕੰਮ ਕੀਤਾ ਤੇ ਹਮੇਸ਼ਾਂ ਲਈ ਸਿੱਖ ਕੌਮ ਅੰਦਰ ਅਜ਼ਾਦੀ ਦੀ ਚਿਣਗ ਲਾ ਦਿੱਤੀ ਜੋ ਕਿ ਪਿੱਛੋਂ ਜਾ ਕੇ ਰਾਜ ਦੀ ਪ੍ਰਾਪਤੀ ਲਈ ਸੰਘਰਸ਼ ਦਾ ਕਾਰਨ ਬਣੀ। ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਤਕਰੀਬਨ ੬ ਸਾਲ ਜਮਨਾ ਤੋਂ ਰਾਵੀ ਤਕ ਦੇ ਵਿਸ਼ਾਲ ਇਲਾਕੇ ਉੱਤੇ ਆਪਣਾ ਦਬਦਬਾ ਕਾਇਮ ਰੱਖਿਆ। ਸੰਨ ੧੭੧੬ ਈ. ਵਿਚ ਉਹ ਭਾਵੇਂ ਸ਼ਹੀਦ ਹੋ ਗਏ, ਪਰ ਉਹ ਪੰਜਾਬ ਵਿਚ ਜਿਸ ਸਿੱਖ ਰਾਜ ਦੀ ਬੁਨਿਆਦ ਕਾਇਮ ਕਰ ਗਏ ਸਨ, ਉਸ ਉੱਤੇ ਹੀ ਸੰਨ ੧੭੯੯ ਈ. ਨੂੰ ਲਾਹੌਰ ਫਤਿਹ ਕਰਨ ਉਪਰੰਤ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿਚ ਇਕ ਵਿਸ਼ਾਲ ਸਿੱਖ ਹਲੇਮੀ ਰਾਜ ਕਾਇਮ ਕੀਤਾ। ਸੰਨ ੧੭੧੭ ਈ. ਤੋਂ ਬਾਅਦ ਕਈ ਦਹਾਕੇ ਸਿੰਘਾਂ ਨੂੰ ਖਤਮ ਕਰਨ ਲਈ ਮੁਗ਼ਲ ਸਰਕਾਰ ਵੱਲੋਂ ਬੇਹੱਦ ਜ਼ੁਲਮ ਕੀਤੇ ਗਏ, ਪਰ ਉਨ੍ਹਾਂ ਨੇ ਸੰਘਰਸ਼ ਜਾਰੀ ਰੱਖਿਆ। ਸੰਨ ੧੭੪੮ ਈ. ਵਿਚ ਸਿੰਘਾਂ ਦੇ ੧੨ ਜਥੇ ਬਣਾਏ ਗਏ ਅਤੇ ਬਾਅਦ ਵਿਚ ਇਨ੍ਹਾਂ ਤੋਂ ਬਾਰ੍ਹਾਂ ਮਿਸਲਾਂ ਹੋਂਦ ਵਿਚ ਆਈਆਂ। ਇਨ੍ਹਾਂ ਵਿੱਚੋਂ ਇਕ ਸੀ ਸ਼ੁਕਰਚੱਕੀਆ ਮਿਸਲ। ਇਸ ਮਿਸਲ ਵਿੱਚੋਂ ਹੀ ਮਹਾਰਾਜਾ ਰਣਜੀਤ ਸਿੰਘ ਸਨ।

■

## ਪਟਿਆਲਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਪਰਵਿੰਦਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਕਰਹਾਲੀ ਸਾਹਿਬ (ਪਟਿਆਲਾ) ਵਿਖੇ ੮ ਅਪ੍ਰੈਲ, ੨੦੧੮ ਨੂੰ ਹੋਏ ਅੰਮ੍ਰਿਤ-ਸੰਚਾਰ ਵਿਚ ਕੁੱਲ ੨੩੮ ਪ੍ਰਾਣੀ ਗੁਰੂ ਵਾਲੇ ਬਣੇ।

# ਹੋਵੇ ਵੱਸਦਾ ਜੀਹਦੇ ਕਰਤਾਰ ਅੰਦਰ

-ਸ. ਸਤਿਨਾਮ ਸਿੰਘ ਕੋਮਲ*

*ਤੱਪਦੇ ਹਿਰਦਿਆਂ ਨੂੰ ਸ਼ਾਂਤੀ ਬਖਸ਼ਦਾ ਹੈ, ਰਾਹੋਂ ਭਟਕਿਆਂ ਨੂੰ , ਰਾਹੇ ਪਾਏ ਸਤਿਗੁਰ।*
*ਹੈ ਨਦਰੀ ਨਦਰ ਨਿਹਾਲ ਕਰਦਾ, ਦਰ ਆਪਣੇ ਆਪ ਬੁਲਾਏ ਸਤਿਗੁਰ।*
*ਲਿਖੀਆਂ ਮੇਟ ਦੇਂਦਾ ਨਵੀਆਂ ਲਿਖ ਦੇਂਦਾ, ਏਸੇ ਲਈ ਹੈ ਆਪ ਕਹਾਏ ਸਤਿਗੁਰ।*
*ਬਖਸ਼ ਦੇਂਦਾ ਹੈ ਦਿਲਾਂ ਦੀ ਬਾਦਸ਼ਾਹੀ, ਸਿੱਖ ਆਪਣੇ ਨੂੰ ਚਰਨੀਂ ਲਾਏ ਸਤਿਗੁਰ।*

*ਵਜ਼ੀਰਾਬਾਦ ਲਾਗੋਂ ਕੰਢੇ ਚਨਾਬ ਦੇ ਤੋਂ, ਘਨ੍ਹੱਈਆ ਹੈ ਗੁਰਾਂ ਦੇ ਦਰ ਆਇਆ।*
*ਤਜ ਸੌਦਾਗਰੀ ਨਾਮ ਦਾ ਕਰਨ ਸੌਦਾ, ਭੁੱਲ ਘਰ ਆਪਣਾ ਗੁਰੂ ਘਰ ਆਇਆ।*

*ਸੇਵਾ ਜਲ ਦੀ ਲਈ ਸੰਭਾਲ ਉਸ ਨੇ, ਨਜ਼ਰ ਗੁਰਾਂ ਦੀ ਕਿਧਰੇ ਚੜ੍ਹ ਜਾਵਾਂ।*
*ਜੋ ਕੁਝ ਸਿੱਖਿਆ ਸਭ ਕੁਝ ਭੁੱਲ ਜਾਵਾਂ, ਅੱਖਰ ਸੇਵਾ ਦਾ ਇਕ ਹੀ ਪੜ੍ਹ ਜਾਵਾਂ।*
*ਅੰਦਰੋਂ ਬ੍ਰਿਹੋਂ ਦੀ ਸੁੱਕੀ ਚਨਾਬ ਮੇਰੇ, ਹੁਣ ਮੈਂ ਗੁਰੂ ਦੇ ਪਿਆਰ 'ਚ ਹੜ੍ਹ ਜਾਵਾਂ।*
*ਸਾਈਂ ਮੇਹਰਾਂ ਦਾ ਜੇ ਤੁੱਠੇ ਇੱਕ ਵੇਰਾਂ, ਭਾਵੇਂ ਫੇਰ ਮੈਂ ਚਿਖ੍ਹਾ 'ਚ ਸੜ ਜਾਵਾਂ।*

*ਗੁਰੂ ਘਰ ਦਾ ਬਣਕੇ ਮਾਸ਼ਕੀ ਓਹ, ਦਿਨੇ ਰਾਤੀਂ ਹੈ ਸੇਵ ਕਮਾਈ ਜਾਂਦਾ।*
*ਜਿੰਨਾ ਜਗ ਤੋਂ ਹੋਈ ਦੂਰ ਜਾਂਦਾ, ਓਨਾਂ ਸਤਿਗੁਰਾਂ ਦੇ ਨੇੜੇ ਆਈ ਜਾਂਦਾ,*

*ਨੌਵੇਂ ਪਾਤਸ਼ਾਹ ਦੀ ਇੱਕ ਦਿਨ ਸੱਦ ਵੱਜੀ, ਆਕੇ ਗੁਰੂ ਦੇ ਚਰਨਾਂ 'ਚ ਢਹਿ ਗਿਆ ਏ*
*ਭਾਗ ਜਾਗ ਪਏ ਸੇਵਾ ਸਫਲ ਹੋ ਗਈ, ਘਨ੍ਹੱਈਆ ਗੁਰਾਂ ਜੋਗਾ ਈ ਬਸ ਰਹਿ ਗਿਆ ਏ।*
*ਬੁੱਲ੍ਹ ਫਰਕਦੇ ਨੇ, ਜਾਵੇ ਬੋਲਿਆ ਨਾ, ਅੰਦਰੋਂ ਕੀ ਕੁਝ ਪਤਾ ਨਹੀਂ ਕਹਿ ਗਿਆ ਏ।*
*ਰਹੀ ਸੁਧ ਨਾ, ਵੈਰਾਗੀ ਮਨ ਉਸਦਾ, ਗੁਰੂ ਪਿਆਰ ਦੇ ਵਹਿਣ ਵਿਚ ਵਹਿ ਗਿਆ ਏ।*

*"ਗੁਰਾਂ ਆਖਿਆ ਪਰਤ ਜਾ ਵਤਨ ਆਪਣੇ, ਜੋ ਕਮਾਇਆ ਈ ਓਥੇ ਵਰਤਾਈਂ ਜਾ ਕੇ।*
*'ਭਰੋਸਾ ਗੁਰੂ ਦਾ' ਪਇਆ ਜੋ ਝੋਲ ਤੇਰੀ, ਇਸ ਨੂੰ ਵੰਡਣ ਦੀ ਸੇਵ ਕਮਾਅ ਜਾ ਕੇ।"*

*ਲੈ ਆਗਿਆ ਗੁਰਾਂ ਦੀ ਅਨੰਦਪੁਰ ਤੋਂ, ਹੁਣ ਆਪਣੇ ਵਤਨ ਦੀ ਰਾਹ ਤੁਰਿਆ।*
*ਆਇਆ ਤੜਪ ਲੈ ਕੇ ਸੱਚੇ ਨਾਮ ਦੀ ਸੀ, ਲਈ ਭਰ ਝੋਲੀ, ਜਾਂਦਾ ਸ਼ਾਹ ਤੁਰਿਆ।*

*੨੪੮, ਅਰਬਨ ਅਸਟੇਟ, ਫ਼ੇਜ਼-੧, ਫੋਕਲ ਪੁਆਇੰਟ, ਲੁਧਿਆਣਾ-੧ ਮੋ: +੯੧੯੮੭੨੬-੦੯੯੨੧

ਹੈ ਗੁਰੂ ਵਿਛੋੜੇ ਦੀ ਚੱਸਕ ਪੈਂਦੀ, ਫਿਰ ਵੀ ਜਾਂਦਾ ਹੈ ਨਾਲ ਉਮਾਹ ਤੁਰਿਆ।
ਗੁਰੂ ਤੁੱਠਿਆ ਰਹਿਮਤਾਂ ਵੱਸੀਆਂ ਨੇ, ਫਿਰਦਾ ਰਾਹਾਂ ਵਿਚ ਸਾਂ ਗੁਮਰਾਹ ਤੁਰਿਆ।

ਸੇਵਾ ਸਿਮਰਨ ਤੇ ਪ੍ਰਭੂ ਦੀ ਗੱਲ ਹੁੰਦੀ, ਨਾਮ ਬਾਣੀ ਦੇ ਚਲਦੇ ਪ੍ਰਵਾਹ ਰਹਿੰਦੇ।
ਘਰ ਇਲਾਕੇ ਦੇ ਧਰਮਸ਼ਾਲ ਬਣ ਗਏ, ਤੇ ਦਿਲਾਂ ਵਿਚ ਸ਼ਾਹਾਂ ਦੇ ਸ਼ਾਹ ਰਹਿੰਦੇ।

ਨੌਵੇਂ ਪਾਤਸ਼ਾਹ ਸੁਣੇ ਸ਼ਹੀਦ ਹੋ ਗਏ , ਡੇਰੇ ਅਨੰਦਪੁਰ ਹੀ ਆਕੇ ਲਾ ਲਏ ਨੇ ।
ਮਸ਼ਕ ਮੋਢੇ 'ਤੇ ਸਾਂਭ ਲਈ ਜਲ ਸੇਵਾ, ਦਿਨ ਜਾਂ ਰਾਤ ਹੈ ਓਸ ਭੁਲਾਅ ਲਏ ਨੇ
ਬੇਗਾਨਾ ਦਿਸੇ ਨਾ, ਵੈਰੀ ਨਹੀਂ ਕੋਈ ਓਹਦਾ, ਅਸੂਲ ਜ਼ਿੰਦਗੀ ਦੇ ਐਸੇ ਬਣਾਅ ਲਏ ਨੇ।
ਮਾੜੇ ਬੋਲ ਦਾ ਵੀ ਨਹੀਂ ਹੁਣ ਅਸਰ ਹੁੰਦਾ, ਬੱਸ ਗੁਰਾਂ ਦੇ ਬੋਲ ਕਮਾਅ ਲਏ ਨੇ।

ਤੇਗਾਂ ਤੀਰ ਨੇ ਜੰਗ ਵਿਚ ਮੌਤ ਵੰਡਦੇ, ਮਸ਼ਕ ਓਸਦੀ ਜ਼ਿੰਦਗੀ ਵੰਡਦੀ ਏ।
ਡੋਰ ਜੇ ਸਾਹਾਂ ਦੀ ਕਿਸੇ ਦੀ ਟੁੱਟ ਜਾਂਦੀ, ਪਾਣੀ ਆਪਣੇ 'ਨਾ ਟੁੱਟੀ ਗੰਢਦੀ ਏ'।

ਦਸਮ ਪਿਤਾ ਕੋਲੇ ਇੱਕ ਸ਼ਿਕਾਇਤ ਪੁੱਜੀ, ਭਾਈ ਘਨ੍ਹੱਈਆ ਕੀ ਕਹਿਰ ਕਮਾਈ ਜਾਂਦਾ।
ਖੋਂਹਦੇ ਜ਼ਿੰਦਗੀ ਨੇ ਤੀਰ ਤਲਵਾਰ ਨੇਜ਼ੇ, ਹੈ ਉਹ ਮੋਇਆਂ ਦੇ ਤਾਈਂ ਜੀਵਾਈ ਜਾਂਦਾ।
ਇੱਕ ਹੱਥ ਝੰਡਾ, ਮੋਢੇ ਮਸ਼ਕ ਉਸਦੇ, ਪਾਣੀ ਵੈਰੀ ਤਾਂਈ ਪਿਆਈ ਜਾਂਦਾ।
ਜਿੱਤ ਹਾਰ ਨਾ, ਓਸਦੇ ਚਿਤ ਚੇਤੇ, ਉਹ ਤਾਂ ਵੱਜਦ ਵਿਚ, ਬਾਣੀ ਹੀ ਗਾਈ ਜਾਂਦਾ।

ਜਾਣੀ ਜਾਣ ਤਾਂ ਸਭ ਕੁਝ ਜਾਣਦੇ ਸੀ, ਸਿੱਖ ਸੱਦ ਲਿਆ ਭਰੇ ਦਰਬਾਰ ਅੰਦਰ,
"ਉੱਥੇ ਗਲਤੀ ਦੀ ਨਹੀਂ ਗੁੰਜਾਇਸ਼ ਰਹਿੰਦੀ', ਹੋਵੇ ਵੱਸਦਾ ਜੀਹਦੇ ਕਰਤਾਰ ਅੰਦਰ। "

"ਪਾਣੀ ਮਸ਼ਕ ਦਾ ਜੇ ਸਭ ਪਿਆਸਿਆਂ ਲਈ, ਆਹ ਲੈ ਮਲ੍ਹਮ ਵੀ, ਜ਼ਖਮਾਂ 'ਤੇ ਲਾਈ ਜਾਵੀਂ।
ਸੇਵਾ ਮਾਨਵਤਾ ਦੀ ਤੇਰੇ ਆਈ ਹਿੱਸੇ, ਹੁਣ ਰੱਜ ਕੇ ਸੇਵ ਕਮਾਈ ਜਾਵੀਂ।
'ਸੇਵਾ ਪੰਥੀ' ਤੂੰ ਰਹੇਂਗਾ ਜੁਗਾਂ ਤੀਕਰ , ਬਸ ਸੇਵਾ ਦੀ ਅਲਖ ਜਗਾਈ ਜਾਵੀਂ।
ਸੇਵਾ ਸਿਮਰਨ ਹਨ ਸਿੱਖੀ ਦੇ ਪਰ ਕੋਮਲ, ਬਚਨ ਗੁਰੂ ਦੇ ਸਿੱਖਾ ਸਿਖਾਈ ਜਾਵੀਂ। "



[redacted]

## ਰਾਜਸਥਾਨ 'ਚ ਸਿੱਖ ਵਿਦਿਆਰਥੀਆਂ ਨੂੰ ਪ੍ਰੀਖਿਆ ਦੇਣ ਸਮੇਂ ਕਕਾਰ ਉਤਾਰਨ ਦੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਨਿੰਦਾ

ਸ੍ਰੀ ਅੰਮ੍ਰਿਤਸਰ, ੭ ਅਗਸਤ: ਰਾਜਸਥਾਨ ਦੇ ਹਨੂੰਮਾਨਗੜ੍ਹ 'ਚ ਇਕ ਸਕੂਲ ਵੱਲੋਂ ਆਰ.ਏ.ਐਸ. (ਰਾਜਸਥਾਨ ਐਡਮਨਿਸਟ੍ਰੇਟਵ ਸਰਵਿਸ) ਦੀ ਪ੍ਰੀਖਿਆ ਦੌਰਾਨ ਅੰਮ੍ਰਿਤਧਾਰੀ ਸਿੱਖ ਵਿਦਿਆਰਥੀਆਂ ਦੇ ਕਕਾਰ ਉਤਾਰਨ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਖਤ ਸ਼ਬਦਾਂ 'ਚ ਨਿੰਦਾ ਕੀਤੀ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਕੂਲ ਪ੍ਰਬੰਧਕਾਂ ਖ਼ਿਲਾਫ਼ ਸਖ਼ਤ ਕਾਰਵਾਈ ਕਰਨ ਲਈ ਰਾਜਸਥਾਨ ਸਰਕਾਰ ਤਕ ਪਹੁੰਚ ਕੀਤੀ ਜਾਵੇਗੀ। ਉਨ੍ਹਾਂ ਕਿਹਾ ਕਿ ਆਰ.ਏ.ਐੱਸ. ਦੀ ਪ੍ਰੀਖਿਆ ਦੌਰਾਨ ਹਨੂੰਮਾਨਗੜ੍ਹ 'ਚ ਸਿੱਖ ਵਿਦਿਆਰਥੀਆਂ ਨੂੰ ਕਕਾਰ ਉਤਾਰਨ ਦੇ ਫੁਰਮਾਨ ਨਾਲ ਸਿੱਖ ਭਾਵਨਾਵਾਂ ਨੂੰ ਠੇਸ ਪੁੱਜੀ ਹੈ ਅਤੇ ਇਸ ਕਾਰਨ ਸਿੱਖ ਜਗਤ ਵਿਚ ਭਾਰੀ ਰੋਸ ਫੈਲਿਆ ਹੈ। ਉਨ੍ਹਾਂ ਕਿਹਾ ਕਿ ਵਿਦਿਆਰਥੀਆਂ ਦੀਆਂ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਕਰਨ ਤੋਂ ਬਾਅਦ ਬੇਸ਼ੱਕ ਸਕੂਲ ਪ੍ਰਬੰਧਕਾਂ ਨੇ ਮੁਆਫੀ ਮੰਗ ਲਈ ਹੈ ਪਰ ਇਸ ਘਟਨਾ ਕਾਰਨ ਵਿਦਿਆਰਥੀਆਂ ਨੂੰ ਹੋਈ ਪ੍ਰੇਸ਼ਾਨੀ ਦੀ ਭਰਪਾਈ ਕੌਣ ਕਰੇਗਾ। ਉਨ੍ਹਾਂ ਕਿਹਾ ਕਿ ਦੋਸ਼ੀਆਂ ਖ਼ਿਲਾਫ ਸਖਤ ਕਾਰਵਾਈ ਹੋਣੀ ਚਾਹੀਦੀ ਹੈ ਤਾਂ ਜੋ ਅੱਗੇ ਤੋਂ ਕੋਈ ਅਜਿਹੀ ਮਨਮਰਜ਼ੀ ਕਰਨ ਦੀ ਹਿੰਮਤ ਨਾ ਕਰ ਸਕੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਇੱਕ ਪਾਸੇ ਤਾਂ ਭਾਰਤ ਦਾ ਸੰਵਿਧਾਨ ਸਿੱਖਾਂ ਨੂੰ ਘਰੇਲੂ ਉਡਾਨਾਂ ਵਿਚ ਵੀ ਕਿਰਪਾਨ ਭਾਵ ਕਕਾਰ ਪਹਿਨਣ ਦੀ ਇਜਾਜ਼ਤ ਦਿੰਦਾ ਹੈ, ਜਦਕਿ ਦੂਸਰੇ ਪਾਸੇ ਕੁਝ ਅਜਿਹੇ ਲੋਕ ਜਾਣਬੁੱਝ ਕੇ ਸਿੱਖਾਂ ਦੇ ਕਕਾਰ ਉਤਾਰਨ ਦੀਆਂ ਕੋਝੀਆਂ ਹਰਕਤਾਂ ਕਰਦੇ ਹਨ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਕਈ ਪ੍ਰੀਖਿਆਵਾਂ ਦੌਰਾਨ ਸਿੱਖ ਬੱਚਿਆਂ ਨੂੰ ਅਜਿਹੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ ਸੀ ਅਤੇ ਅਜਿਹੇ ਮਾਮਲਿਆਂ ਨੂੰ ਨਜਿੱਠਣ ਲਈ ਕੇਂਦਰ ਸਰਕਾਰ ਨੂੰ ਵੀ ਪੱਕੇ ਤੌਰ 'ਤੇ ਖਾਸ ਹਦਾਇਤਾਂ ਜਾਰੀ ਕਰਨੀਆਂ ਚਾਹੀਦੀਆਂ ਹਨ।

## ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅਮਰੀਕਾ 'ਚ ਬਜ਼ੁਰਗ ਸਿੱਖ 'ਤੇ ਨਸਲੀ ਹਮਲੇ ਦੀ ਕੀਤੀ ਨਿੰਦਾ

ਸ੍ਰੀ ਅੰਮ੍ਰਿਤਸਰ, ੯ ਅਗਸਤ: ਅਮਰੀਕਾ 'ਚ ਸਿੱਖਾਂ 'ਤੇ ਬਾਰ-ਬਾਰ ਕੀਤੇ ਜਾ ਰਹੇ ਨਸਲੀ ਹਮਲੇ ਗਹਿਰੀ ਚਿੰਤਾ ਦਾ ਵਿਸ਼ਾ ਹਨ ਅਤੇ ਭਾਰਤ ਸਰਕਾਰ ਨੂੰ ਇਹ ਮਾਮਲਾ ਅਮਰੀਕਾ ਸਰਕਾਰ ਪਾਸ ਸੰਜੀਦਗੀ ਨਾਲ ਉਠਾਉਣਾ ਚਾਹੀਦਾ ਹੈ। ਇਹ ਪ੍ਰਗਟਾਵਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੁੱਖ ਨਾਲ ਕਿਹਾ ਕਿ ਅਮਰੀਕਾ 'ਚ ਇਕ ਹਫ਼ਤੇ ਅੰਦਰ ਹੀ ਦੋ ਸਿੱਖਾਂ ਨੂੰ

ਨਫ਼ਰਤੀ ਹਿੰਸਾ ਦਾ ਸ਼ਿਕਾਰ ਬਣਾਇਆ ਗਿਆ। ਉਨ੍ਹਾਂ ਕਿਹਾ ਕਿ ਅਜੇ ਕੁਝ ਦਿਨ ਪਹਿਲਾਂ ਹੀ ਕੈਲੇਫੋਰਨੀਆ 'ਚ ੫੦ ਸਾਲਾ ਸ. ਸੁਰਜੀਤ ਸਿੰਘ 'ਤੇ ਨਸਲੀ ਹਮਲੇ ਦੀਆਂ ਖ਼ਬਰਾਂ ਦੀ ਸਿਆਹੀ ਵੀ ਨਹੀਂ ਸੀ ਸੁੱਕੀ ਕਿ ਹੁਣ ੭੧ ਸਾਲਾ ਇਕ ਬਜ਼ੁਰਗ ਸਿੱਖ ਸ. ਸਾਹਿਬ ਸਿੰਘ ਦੀ ਕੈਲੇਫੋਰਨੀਆ ਦੇ ਹੀ ਇਕ ਇਲਾਕੇ ਵਿਚ ਕੁੱਟਮਾਰ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਨਫ਼ਰਤੀ ਅਪਰਾਧਾਂ ਦੀਆਂ ਅਮਰੀਕਾ ਅੰਦਰ ਵਧ ਰਹੀਆਂ ਘਟਨਾਵਾਂ ਨੂੰ ਰੋਕਣ ਲਈ ਭਾਰਤ ਸਰਕਾਰ ਦੇ ਵਿਦੇਸ਼ ਮੰਤਰਾਲੇ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੱਤਰ ਲਿਖਿਆ ਜਾਵੇਗਾ। ਉਨ੍ਹਾਂ ਆਖਿਆ ਕਿ ਸਿੱਖਾਂ ਦਾ ਅਮਰੀਕਾ ਦੀ ਤਰੱਕੀ ਵਿਚ ਵੱਡਾ ਯੋਗਦਾਨ ਹੈ ਅਤੇ ਉੱਥੋਂ ਦੀ ਸਰਕਾਰ ਨੂੰ ਸਿੱਖਾਂ ਦੀ ਸੁਰੱਖਿਆ ਲਈ ਢੁੱਕਵੇਂ ਕਦਮ ਚੁੱਕਣੇ ਚਾਹੀਦੇ ਹਨ। ਭਾਈ ਲੌਂਗੋਵਾਲ ਨੇ ਵਿਦੇਸ਼ਾਂ ਅੰਦਰ ਸਥਿਤ ਗੁਰਦੁਆਰਾ ਸਾਹਿਬਾਨ ਦੀਆਂ ਕਮੇਟੀਆਂ ਨੂੰ ਵੀ ਅਪੀਲ ਕੀਤੀ ਕਿ ਉਹ ਆਪੋ-ਆਪਣੇ ਦੇਸ਼ਾਂ ਦੀਆਂ ਸਰਕਾਰਾਂ ਨੂੰ ਸਿੱਖਾਂ 'ਤੇ ਹੋ ਰਹੇ ਨਸਲੀ ਹਮਲਿਆਂ ਪ੍ਰਤੀ ਜਾਣੂ ਕਰਵਾਉਣ ਅਤੇ ਇਨ੍ਹਾਂ ਦੇ ਹੱਲ ਲਈ ਵੀ ਦਬਾਅ ਬਣਾਉਣ। ਉਨ੍ਹਾਂ ਵਿਦੇਸ਼ਾਂ ਅੰਦਰ ਜ਼ਿੰਮੇਵਾਰ ਅਹੁਦਿਆਂ 'ਤੇ ਬੈਠੇ ਸਿੱਖਾਂ ਨੂੰ ਇਸ ਮਾਮਲੇ ਵਿਚ ਅੱਗੇ ਆਉਣ ਲਈ ਕਿਹਾ। ਉਨ੍ਹਾਂ ਕਿਹਾ ਕਿ ਵੱਖ-ਵੱਖ ਦੇਸ਼ਾਂ ਅੰਦਰ ਸਰਕਾਰਾਂ ਵਿਚ ਵੀ ਸਿੱਖ ਭਾਈਵਾਲ ਬਣੇ ਹੋਏ ਹਨ ਅਤੇ ਉਨ੍ਹਾਂ ਨੂੰ ਚਾਹੀਦਾ ਹੈ ਕਿ ਸਿੱਖਾਂ ਦੇ ਅਜਿਹੇ ਮਸਲਿਆਂ ਨੂੰ ਸਰਕਾਰਾਂ ਨਾਲ ਵਿਚਾਰਨ ਤਾਂ ਜੋ ਇਨ੍ਹਾਂ ਦਾ ਹੱਲ ਨਿਕਲ ਸਕੇ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਨੇ ਤੁਰਕੀ ਵਿਚ ਵਿਸ਼ਵ ਪੱਧਰੀ ਕੁਸ਼ਤੀ ਮੁਕਾਬਲਿਆਂ ਦੌਰਾਨ ਤਰਨ ਤਾਰਨ ਦੇ ਸ. ਜਸਕੰਵਰਬੀਰ ਸਿੰਘ ਨੂੰ ਪਟਕਾ ਉਤਾਰਨ ਲਈ ਮਜ਼ਬੂਰ ਕਰਨ ਦੀ ਵੀ ਨਿੰਦਾ ਕੀਤੀ ਹੈ। ਉਨ੍ਹਾਂ ਆਖਿਆ ਕਿ ਇਹ ਗੱਲ ਸਮਝ ਤੋਂ ਬਾਹਰ ਹੈ ਕਿ ਇਕ ਸਿੱਖ ਨੂੰ ਪਟਕੇ ਸਮੇਤ ਖੇਡਣ ਦੇਣ ਵਿਚ ਕੀ ਸਮੱਸਿਆ ਖੜ੍ਹੀ ਹੁੰਦੀ ਹੈ। ਉਨ੍ਹਾਂ ਕਿਹਾ ਕਿ ਸਿੱਖ ਧਰਮ ਦਾ ਆਪਣਾ ਸੱਭਿਆਚਾਰ, ਇਤਿਹਾਸ ਅਤੇ ਰਵਾਇਤਾਂ ਹਨ, ਜਿਸ ਦਾ ਪਾਲਣ ਕਰਨ ਸਮੇਂ ਸਿੱਖਾਂ ਲਈ ਦਸਤਾਰ (ਪਟਕਾ) ਜ਼ਰੂਰੀ ਹੈ। ਸ. ਜਸਕੰਵਰਬੀਰ ਸਿੰਘ ਵੱਲੋਂ ਪਟਕਾ ਉਤਾਰ ਕੇ ਖੇਡਣ ਤੋਂ ਇਨਕਾਰ 'ਤੇ ਉਸ ਦੀ ਪ੍ਰਸੰਸਾ ਕਰਦਿਆਂ ਭਾਈ ਲੌਂਗੋਵਾਲ ਨੇ ਆਖਿਆ ਕਿ ਅਜਿਹਾ ਕਰ ਕੇ ਉਸ ਨੇ ਸਿੱਖੀ ਦਾ ਮਾਣ ਵਧਾਇਆ ਹੈ। ਉਨ੍ਹਾਂ ਭਾਰਤ ਦੀ ਵਿਦੇਸ਼ ਮੰਤਰੀ ਸ੍ਰੀਮਤੀ ਸੁਸ਼ਮਾ ਸਵਰਾਜ ਨੂੰ ਅਪੀਲ ਕੀਤੀ ਕਿ ਉਹ ਅਜਿਹੀਆਂ ਘਟਨਾਵਾਂ ਸਬੰਧੀ ਆਪਣੀ ਜ਼ਿੰਮੇਵਾਰੀ ਸਮਝਦਿਆਂ ਕਾਰਵਾਈ ਕਰਨ।

## ਗੁਰਬਾਣੀ ਪਾਠ ਬੋਧ ਸਮਾਗਮਾਂ ਨਾਲ ਚੰਗੇ ਪ੍ਰਚਾਰਕ ਪੈਦਾ ਹੋਣਗੇ -ਭਾਈ ਗੋਬਿੰਦ ਸਿੰਘ ਲੌਂਗੋਵਾਲ

ਨਿਹਾਲ ਸਿੰਘ ਵਾਲਾ, ੧੦ ਅਗਸਤ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗ੍ਰੰਥੀ ਅਤੇ ਅਖੰਡ ਪਾਠੀ ਸਿੰਘਾਂ ਨੂੰ ਗੁਰਬਾਣੀ ਉਚਾਰਨ ਦੀ ਜਾਣਕਾਰੀ ਦੇਣ ਲਈ ਤਿੰਨ ਪਾਤਸ਼ਾਹੀਆਂ ਦੀ ਚਰਨ-ਛੋਹ ਪ੍ਰਾਪਤ ਇਤਿਹਾਸਿਕ ਗੁਰਦੁਆਰਾ ਨਾਨਕਸਰ ਸਾਹਿਬ ਤਖਤੂਪੁਰਾ ਵਿਖੇ ਇੱਕ ਅਗਸਤ ਤੋਂ ਚੱਲ ਰਹੇ ਪਾਠ ਬੋਧ ਸਮਾਗਮਾਂ ਦਾ ਜਾਇਜ਼ਾ ਲੈਣ ਲਈ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵਿਸ਼ੇਸ਼ ਤੌਰ 'ਤੇ ਤਖਤੂਪੁਰਾ ਸਾਹਿਬ ਪਹੁੰਚੇ। ਉਨ੍ਹਾਂ ਸੰਥਿਆ ਪ੍ਰਾਪਤ ਕਰ ਰਹੇ ਗ੍ਰੰਥੀ ਤੇ ਅਖੰਡ ਪਾਠੀ ਸਿੰਘਾਂ ਨਾਲ ਵਿਚਾਰ ਸਾਂਝੇ ਕੀਤੇ ਅਤੇ ਉਨ੍ਹਾਂ ਨੂੰ ਆਪੋ-ਆਪਣੇ ਸੇਵਾ ਸਥਾਨਾਂ ਨੂੰ ਸੰਗਤਾਂ ਅਤੇ ਖ਼ਾਸਕਰ ਨੌਜੁਆਨੀ ਨੂੰ ਗੁਰਮਤਿ ਨਾਲ ਜੋੜਨ ਦੀ ਪ੍ਰੇਰਨਾ ਕੀਤੀ। ਇਸ ਮੌਕੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਭਾਈ ਲੌਂਗੋਵਾਲ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਜਾਬ ਭਰ ਵਿਚ ਗੁਰਬਾਣੀ ਪਾਠ ਬੋਧ ਸਮਾਗਮਾਂ ਦੀ ਲੜੀ ਸ਼ੁਰੂ ਕੀਤੀ ਗਈ ਹੈ ਜਿਸ ਤਹਿਤ ਛੇਵਾਂ ਸਮਾਗਮ ਤਖਤੂਪੁਰਾ ਸਾਹਿਬ ਵਿਖੇ ਚੱਲ ਰਿਹਾ ਹੈ, ਜਿਸ ਵਿਚ ਵਿਚ ੬੦੦ ਦੇ ਕਰੀਬ ਗ੍ਰੰਥੀ ਤੇ ਅਖੰਡ ਪਾਠੀ ਸਿੱਖਿਆ ਪ੍ਰਾਪਤ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਯਤਨ ਗ੍ਰੰਥੀ ਤੇ ਅਖੰਡ ਪਾਠੀ ਸਿੰਘਾਂ ਨੂੰ ਗੁਰਬਾਣੀ ਦੇ ਸ਼ੁੱਧ ਉਚਾਰਨ ਦੀ ਸਿੱਖਿਆ ਦੇਣ ਵਿਚ ਸਹਾਈ ਹੋ ਰਿਹਾ ਹੈ। ਉਨ੍ਹਾਂ ਆਸ ਪ੍ਰਗਟਾਈ ਕਿ ਇਸ ਨਾਲ ਗ੍ਰੰਥੀ ਅਤੇ ਅਖੰਡ ਪਾਠੀ ਸਿੰਘ ਗੁਰਮਤਿ ਨਾਲ ਜੁੜ ਕੇ ਸਿੱਖ ਕੌਮ ਦੇ ਚੰਗੇ ਪ੍ਰਚਾਰਕ ਬਣਨਗੇ। ਉਨ੍ਹਾਂ ਦੱਸਿਆ ਕਿ ਇਸ ਸਮਾਗਮ ਦੌਰਾਨ ਮੁਕੰਮਲ ਸੰਥਿਆ ਪ੍ਰਾਪਤ ਕਰਨ ਵਾਲਿਆਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੫੧-੫੧ ਸੌ ਰੁਪਏ ਦੇ ਨਾਲ ਪ੍ਰਮਾਣ-ਪੱਤਰ ਸਨਮਾਨ ਵਜੋਂ ਦਿੱਤੇ ਜਾਣਗੇ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਸ. ਗੁਰਮੇਲ ਸਿੰਘ ਸੰਗਤਪੁਰਾ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਪੰਜਾਬ ਦੇ ਗ੍ਰੰਥੀ ਅਤੇ ਅਖੰਡ ਪਾਠੀ ਸਿੰਘਾਂ ਨੂੰ ਗੁਰਬਾਣੀ ਦੇ ਸ਼ੁੱਧ ਉਚਾਰਨ ਦੀ ਜਾਣਕਾਰੀ ਦੇਣ ਲਈ ਗੁਰਬਾਣੀ ਪਾਠ ਬੋਧ ਸਮਾਗਮਾਂ ਦੀ ਅਰੰਭ ਕੀਤੀ ਗਈ ਲੜੀ ਸ਼ਲਾਘਾਯੋਗ ਕਾਰਜ ਹੈ। ਇਸ ਦੌਰਾਨ ਭਾਈ ਲੌਂਗੋਵਾਲ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਲਕਾ ਮੈਂਬਰ ਜਥੇਦਾਰ ਗੁਰਮੇਲ ਸਿੰਘ ਸੰਗਤਪੁਰਾ, ਸ. ਪ੍ਰੀਤਮ ਸਿੰਘ, ਲੋਕਲ ਗੁਰਦੁਆਰਾ ਕਮੇਟੀ ਤਖਤੂਪੁਰਾ ਦੇ ਪ੍ਰਧਾਨ ਸ. ਕਰਨੈਲ ਸਿੰਘ, ਮੈਨੇਜਰ ਭਾਈ ਰਾਜਿੰਦਰ ਸਿੰਘ ਵੱਲੋਂ ਸਨਮਾਨਿਤ ਵੀ ਕੀਤਾ ਗਿਆ। ਗੁਰਦੁਆਰਾ ਸਾਹਿਬ ਦੇ ਮੈਨੇਜਰ ਭਾਈ ਰਜਿੰਦਰ ਸਿੰਘ ਨੇ ਦੱਸਿਆ ਕਿ ਇਸ ਇਤਿਹਾਸਿਕ ਗੁਰਦੁਆਰਾ ਸਾਹਿਬ ਵੱਲੋਂ ਹਰ ਰੋਜ਼ ਆਪਣੇ ਜ਼ਿਲ੍ਹੇ ਤੋਂ ਇਲਾਵਾ ਹੋਰਨਾਂ ਜ਼ਿਲ੍ਹਿਆਂ ਦੇ ਦਰਜਨਾਂ ਹਸਪਤਾਲਾਂ ਲਈ ਲੰਬੇ ਸਮੇਂ ਤੋਂ ਲੰਗਰ ਦੀ ਸੇਵਾਂ ਸੁਰੂ ਕੀਤੀ ਗਈ ਹੈ ਅਤੇ ਇਸ ਤੋਂ ਇਲਾਵਾ ਮਾਨਵਤਾ ਦੀ ਭਲਾਈ ਲਈ ਮੈਡੀਕਲ ਚੈਕਅਪ ਕੈਂਪ ਵੀ ਲਗਾਏ ਜਾਦੇ ਹਨ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਸ. ਗੁਰਮੇਲ ਸਿੰਘ ਸੰਗਤਪੁਰਾ, ਮੈਨੇਜਰ ਭਾਈ ਰਜਿੰਦਰ ਸਿੰਘ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ., ਸ. ਹਰਦੇਵ ਸਿੰਘ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਪ੍ਰੀਤਮ ਸਿੰਘ, ਸ. ਹਰਨੇਕ ਸਿੰਘ ਮੀਤ ਪ੍ਰਧਾਨ, ਸ. ਹਰਮੇਲ ਸਿੰਘ ਬੁੱਟਰ, ਪ੍ਰਚਾਰਕ ਹਰਵਿੰਦਰ ਸਿੰਘ, ਪ੍ਰਚਾਰਕ ਹਰਪ੍ਰੀਤ ਸਿੰਘ, ਗਿਆਨੀ ਪਰਮਿੰਦਰ ਸਿੰਘ, ਗਿਆਨੀ ਗੁਰਬਚਨ ਸਿੰਘ, ਗਿਆਨੀ ਹੀਰਾ ਸਿੰਘ, ਪ੍ਰਿੰਸੀਪਲ ਬਲਕਾਰ ਸਿੰਘ ਆਦਿ ਹਾਜ਼ਰ ਸਨ।

■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

◆ ਭਾਈ ਸੁਰਜੀਤ ਸਿੰਘ ਫਿਰੋਜ਼ਪੁਰੀ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ, ਪਿੰਡ ਤੰਬੂ ਵਾਲਾ (ਚੱਕ ਰੋੜਾਂ ਵਾਲਾ) ਹਲਕਾ ਜਲਾਲਾਬਾਦ ਵਿਖੇ ੦੬ ਅਪ੍ਰੈਲ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੯੦ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਹੀਰਾ ਸਿੰਘ ਮਨਿਹਾਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਭੂਰਾ ਪੱਤੀ, ਪਿੰਡ ਸਭਰਾ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ ੧੧ ਅਪ੍ਰੈਲ, ੨੦੧੮ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੧੦੪ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੪ ਅਪ੍ਰੈਲ, ੨੦੧੮ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਹਲਦਵਾਨੀ, ਜ਼ਿਲ੍ਹਾ ਨੈਨੀਤਾਲ, ਉਤਰਾਖੰਡ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੧੯ ਪ੍ਰਾਣੀ ਅਤੇ ੧੬ ਅਪ੍ਰੈਲ, ੨੦੧੮ ਨੂੰ ਗੁਰਦੁਆਰਾ ਸ੍ਰੀ ਨਾਨਕਮਤਾ ਜ਼ਿਲ੍ਹਾ ਨੈਨੀਤਾਲ, ਉਤਰਾਖੰਡ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੧੮ ਪ੍ਰਾਣੀ ਗੁਰੂ ਵਾਲੇ ਬਣੇ।

◆ ਮੈਨੇਜਰ, ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਪਾਤਸ਼ਾਹੀ ਦਸਵੀਂ, ਜੈਤੋ, ਜ਼ਿਲ੍ਹਾ ਫ਼ਰੀਦਕੋਟ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਲਹਿਰ ਤਹਿਤ ਪਿੰਡ ਮੱਲਾ (ਫਰੀਦਕੋਟ) ਵਿਖੇ ੪ ਮਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੪੪ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਰਾਜਪਾਲ ਸਿੰਘ ਅਤੇ ਭਾਈ ਮੰਗਲ ਸਿੰਘ, ਪ੍ਰਚਾਰਕ ਸਾਹਿਬਾਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਪਿੰਡ ਮਟਰਾ (ਮੋਹਾਲੀ) ਵਿਖੇ ੧੦ ਮਈ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੩੦ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਹੀਰਾ ਸਿੰਘ ਮਨਿਹਾਲਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਭਾਈ ਗੋਬਿੰਦ ਸਿੰਘ ਲੌਂਗੋਵਾਲ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਰੰਭੀ ਧਰਮ ਪ੍ਰਚਾਰ ਲਹਿਰ ਦੇ ਤਹਿਤ ਡਾ. ਰੂਪ ਸਿੰਘ, ਮੁੱਖ ਸਕੱਤਰ ਦੀ ਪ੍ਰੇਰਨਾ ਅਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸਕੱਤਰ, ਧਰਮ ਪ੍ਰਚਾਰ ਕਮੇਟੀ ਦੇ ਸਹਿਯੋਗ ਨਾਲ ਗੁਰਦੁਆਰਾ ਝਾੜ ਸਾਹਿਬ, ਪਿੰਡ ਕੈਰੋਂ, ਜ਼ਿਲ੍ਹਾ ਤਰਨਤਾਰਨ ਵਿਖੇ ੧੪ ਅਪ੍ਰੈਲ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੨੦੫ ਪ੍ਰਾਣੀ ਗੁਰੂ ਵਾਲੇ ਬਣੇ। ਇਸ ਮੌਕੇ ਸ. ਖੁਸ਼ਵਿੰਦਰ ਸਿੰਘ ਪੱਟੀ, ਬੀਬੀ ਹਰਜਿੰਦਰ ਕੌਰ ਪੱਟੀ, ਮੈਂਬਰ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਸੁਖਵਰਸ਼ ਸਿੰਘ ਮੈਂਬਰ, ਧਰਮ ਪ੍ਰਚਾਰ ਕਮੇਟੀ ਦਾ ਵਿਸ਼ੇਸ਼ ਸਹਿਯੋਗ ਰਿਹਾ।

■

# ਦਾਖ਼ਲਾ ਸੂਚਨਾ/ਅਪੀਲ
# ਧਾਰਮਿਕ ਪ੍ਰੀਖਿਆ ਨਵੰਬਰ-੨੦੧੮

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਦੇਸ਼ ਦੇ ਵੱਖ-ਵੱਖ ਸੂਬਿਆਂ ਵਿਚ ਚਲਾਏ ਜਾ ਰਹੇ ਵਿੱਦਿਅਕ ਅਦਾਰਿਆਂ ਅਤੇ ਸਰਕਾਰੀ/ਗੈਰ-ਸਰਕਾਰੀ ਸਕੂਲਾਂ/ਕਾਲਜਾਂ ਵਿਖੇ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਨੂੰ ਦੁਨਿਆਵੀ ਵਿੱਦਿਆ ਦੇ ਨਾਲ-ਨਾਲ ਧਾਰਮਿਕ ਵਿੱਦਿਆ ਦੇਣ ਦੇ ਮਨੋਰਥ ਨਾਲ ਹਰ ਸਾਲ ਧਾਰਮਿਕ ਪ੍ਰੀਖਿਆ ਲਈ ਸਮੂਹ ਸਕੂਲਾਂ/ ਕਾਲਜਾਂ ਦੇ ਪ੍ਰਿੰਸੀਪਲ ਸਹਿਬਾਨ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪੋ-ਆਪਣੇ ਵਿੱਦਿਅਕ ਅਦਾਰਿਆਂ ਵਿੱਚੋਂ ਵੱਧ ਤੋਂ ਵੱਧ ਵਿਦਿਆਰਥੀਆਂ ਨੂੰ ਨਵੰਬਰ-੨੦੧੮ ਅਤੇ ਜਨਵਰੀ-੨੦੧੯ ਵਿਚ ਹੋਣ ਵਾਲੀ ਇਸ ਪ੍ਰੀਖਿਆ ਵਿਚ ਸ਼ਾਮਲ ਕਰਨ/ ਕਰਵਾਉਣ ਦਾ ਉਪਰਾਲਾ ਕਰਨ। ਪ੍ਰੀਖਿਆ ਨਾਲ ਸੰਬੰਧਿਤ ਸਿਲੇਬਸ ਅਤੇ ਦਾਖ਼ਲਾ ਫਾਰਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵੈਬ ਸਾਈਟ www.sgpc.net ਤੋਂ ਡਾਊਨਲੋਡ ਜਾਂ ਧਾਰਮਿਕ ਪ੍ਰੀਖਿਆ ਵਿਭਾਗ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਕਰ ਕੇ ਦਰਜਾ ਪਹਿਲਾ, ਦੂਜਾ ਮਿਤੀ ੧੫ ਸਤੰਬਰ, ੨੦੧੮ ਅਤੇ ਦਰਜਾ ਤੀਜਾ, ਚੌਥਾ ਲਈ ਮਿਤੀ ੩੦ ਨਵੰਬਰ, ੨੦੧੮ ਤੀਕ ਧਾਰਮਿਕ ਪ੍ਰੀਖਿਆ ਵਿਭਾਗ ਵਿਖੇ ਡਾਕ ਜਾਂ ਦਸਤੀ ਜਮ੍ਹਾਂ ਕਰਵਾਏ ਜਾ ਸਕਦੇ ਹਨ।

ਇਸ ਪ੍ਰੀਖਿਆ ਵਿਚ ਦਰਜਾ ਪਹਿਲਾ ਲਈ ੬ਵੀਂ ਤੋਂ ੮ਵੀਂ ਕਲਾਸ, ਦਰਜਾ ਦੂਜਾ ਲਈ ੯ਵੀਂ ਤੋਂ ੧੦+੨ ਕਲਾਸ, ਦਰਜਾ ਤੀਜਾ ਲਈ ਗ੍ਰੈਜੂਏਸ਼ਨ ਅਤੇ ਦਰਜਾ ਚੌਥਾ ਲਈ ਪੋਸਟ ਗ੍ਰੈਜੂਏਸ਼ਨ ਵਿਚ ਰੈਗੂਲਰ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀ ਹੀ ਹਿੱਸਾ ਲੈ ਸਕਦੇ ਹਨ ਅਤੇ ਪ੍ਰੀਖਿਆ ਵਿੱਚੋਂ ਪਾਸ ਹੋਣ ਵਾਲੇ ਵਿਦਿਆਰਥੀਆਂ ਨੂੰ ਸਰਟੀਫਿਕੇਟ ਤੇ ਘੱਟੋ-ਘੱਟ ੭੦% ਅੰਕ ਲੈ ਕੇ ਮੈਰਿਟ ਵਿਚ ਆਉਣ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ ੧੧੦੦, ੨੧੦੦, ੩੧੦੦ ਅਤੇ ੪੧੦੦ ਰੁਪਏ ਸਲਾਨਾ ਵਜ਼ੀਫਾ ਤੇ ਚੌਹਾਂ ਦਰਜਿਆਂ ਵਿੱਚੋਂ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਵਜ਼ੀਫੇ ਤੋਂ ਇਲਾਵਾ ਕ੍ਰਮਵਾਰ ੫੧੦੦, ੪੧੦੦, ੩੧੦੦ ਰੁਪਏ ਵਿਸ਼ੇਸ਼ ਇਨਾਮ ਵਜੋਂ ਦਿੱਤੇ ਜਾਣਗੇ।

ਪ੍ਰੀਖਿਆ ਵਿਚ ਸ਼ਾਮਲ ਹੋਣ ਲਈ ਦਰਜੇਵਾਰ ੫, ੧੦, ੧੫ ਅਤੇ ੨੦/- ਰੁਪਏ ਕੇਵਲ ਪ੍ਰਤੀ ਵਿਦਿਆਰਥੀ ਨਾ-ਮਾਤਰ ਦਾਖ਼ਲਾ ਫੀਸ ਨਿਰਧਾਰਿਤ ਕੀਤੀ ਗਈ ਹੈ। ਵਧੇਰੇ ਜਾਣਕਾਰੀ ਲਈ ੦੧੮੩-੨੫੫੩੯੫੬-੫੯ ਦੇ ਐਕਸਟੈਨਸ਼ਨ ਨੰਬਰ ੩੦੫ ਪੁਰ ਸੰਪਰਕ ਕੀਤਾ ਜਾ ਸਕਦਾ ਹੈ।

**ਨੋਟ:-** ਵਿੱਦਿਅਕ ਅਦਾਰੇ ਦੇ ਮੁਖੀ ਦੀ ਤਸਦੀਕ ਤੇ ਸਿਲੇਬਸ ਅਨੁਸਾਰ ਦਰਜਾ ਪਹਿਲਾ, ਦਰਜਾ ਦੂਜਾ, ਦਰਜਾ ਤੀਜਾ ਅਤੇ ਦਰਜਾ ਚੌਥਾ ਲਈ ਤਿਆਰ ਕਰਵਾਈਆਂ ਗਈਆਂ ਪੁਸਤਕਾਂ '**ਗੁਰਮਤਿ ਗਿਆਨ**' ਭਾਗ ਪਹਿਲਾ, ਦੂਜਾ, ਤੀਜਾ ਅਤੇ ਚੌਥਾ ਵਿਦਿਆਰਥੀਆਂ ਨੂੰ ਅੱਧੀ ਕੀਮਤ ਵਿਚ ਦਿੱਤੀਆਂ ਜਾਣਗੀਆਂ।